# ਗੁਰਮੁਖਿ ਲਾਹਾ ਲੈ ਗਏ





ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'
ਦੇ ਚੋਣਵੇਂ ਲੈਕਚਰ

ੴ ਸਤਿਗੁਰ ਪ੍ਰਸਾਦਿ॥

# ਗੁਰਮੁਖਿ ਲਾਗਾ ਲੈ ਗਏ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ


ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਤਤਕਰਾ



☆☆☆

☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ
16. ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)
17. ਗੁਨ ਗੋਬਿੰਦ ਗਾਇਓ ਨਹੀ

18 ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ

19. ਉਸਤਤਿ ਕਰਿ ਕਰਿ ਜੀਵਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਅੱਠ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਗੁਰਮੁਖਿ ਲਾਹਾ ਲੈ ਗਏ'। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਅੱਗੇ ਕਿਸੇ ਨੇ ਧਨ ਨਾਲ ਮੱਥਾ ਟੇਕਿਆ ਹੋਣੈ, ਕਿਸੇ ਨੇ ਖ਼ਾਲੀ ਵੀ ਟੇਕਿਆ ਹੋਣੈ, ਪਰ ਸਭ ਤੋਂ ਵੱਡੀ ਚੀਜ਼ ਜਿਹੜੀ ਤੁਸੀਂ ਗੁਰੂ ਦੇ ਚਰਨਾਂ ਵਿਚ ਦੇ ਕੇ ਚੱਲੇ ਹੋ, ਉਹ ਹਨ ਆਪਣੇ ਸੁਆਸ। ਜੇ ਇਹ ਕਹਿੰਦੇ ਹਾਂ ਕਿ ਗੁਰੂ ਕੋਲ ਇਕ ਕੌਡੀ ਰੱਖੀਏ ਤੇ ਗੁਰੂ ਕਰੋੜਾਂ ਦੇ ਦਿੰਦਾ ਹੈ ਤਾਂ ਅਰਦਾਸ ਕਰਕੇ ਜਾਈਏ ਕਿ ਐ ਸੱਚੇ ਪਾਤਸ਼ਾਹ ! ਜਿੰਨੇ-ਕੁ ਸੁਆਸ ਮੈਂ ਤੇਰੇ ਚਰਨਾਂ ਵਿਚ ਰੱਖ ਕੇ ਗਿਆ ਹਾਂ, ਇਹਨਾਂ ਵਿਚ ਬਰਕਤ ਪਾਈਂ ਤਾਂਕਿ ਬਾਕੀ ਦੇ ਸਾਰੇ ਸੁਆਸ ਤੇਰੇ ਬਣ ਜਾਣ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਕਬਹੂ ਨ ਸਿਮਰਿਓ ਰਾਮੁ, ਸਭੁ ਕੋ ਆਸੈ ਤੇਰੀ ਬੈਠਾ, ਸੱਚਾ ਗੁਰੂ ਕੱਚਾ ਗੁਰੂ, ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ, ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਯਾਤਰਾ, ਸਾਹਿਬਿ ਤੁਠੈ ਪਾਵਾ, ਹਰਿ ਜਨ ਮੰਗਲ ਗਾਵਹੁ, ਆਗਮਨ ਕਥਾ ਗੁਰੂ ਨਾਨਕ ਦੇਵ ਜੀ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤਰੁੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਗੁਰਮੁਖਿ ਲਾਹਾ ਲੈ ਗਏ

ਪਰਮ ਸਨਮਾਨ ਯੋਗ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਵੱਖ-ਵੱਖ ਗੁਰੂ ਦੇ ਕੀਰਤਨੀਆਂ ਨੇ ਆਪ ਜੀ ਨੂੰ ਗੁਰੂ ਜੀ ਦੇ ਅਮੋਲਕ ਬਚਨ ਵੀਚਾਰਾਂ ਰਾਹੀਂ ਸਰਵਨ ਕਰਾਏ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਬਾਬਾ ਨਾਨਕ ਜੀ ਦਾ ਇਕ ਸ਼ਬਦ ਆਉਂਦਾ ਹੈ। ਕਹਿੰਦੇ ਹਨ ਕਿ ਸੋਨਾ ਕਿਸੇ ਦੇ ਵੀ ਹੱਥ ਵਿਚ ਚਲਾ ਜਾਏ, ਸੋਨੇ ਦੀ ਕੀਮਤ ਕਦੀ ਨਹੀਂ ਘੱਟ ਸਕਦੀ। ਕਦੀ ਕਿਸੇ ਸੋਨਾ ਘੜਨ ਵਾਲੇ ਕਾਰੀਗਰ ਨੇ ਇਹ ਨਹੀਂ ਪੁੱਛਿਆ ਕਿ ਜਿਹੜਾ ਸੋਨਾ ਤੂੰ ਅੱਜ ਮੇਰੀ ਦੁਕਾਨ 'ਤੇ ਵੇਚਣ ਆਇਆ ਹੈਂ, ਇਹ ਕਿਸ ਘਰਾਣੇ ਵਿਚੋਂ ਤੇ ਕਿਸ ਜਾਤ ਦੇ ਲੋਕਾਂ ਕੋਲ ਸੀ। ਅਸੀਂ ਫੁੱਲਾਂ ਨਾਲ ਗੁਰੂ ਦਰਬਾਰ ਸਜਾਇਆ ਹੈ। ਇਸ ਫੁੱਲ ਨੂੰ ਚੁੱਕ ਕੇ ਕੋਈ ਅਮੀਰ ਪੁਰਸ਼ ਆਪਣੀ ਨਾਸਿਕਾ ਕੋਲ ਲੈ ਜਾਏ ਤੇ ਇਸੇ ਫੁੱਲ ਨੂੰ ਕੋਈ ਚੁੱਕ ਕੇ ਨੀਵੀਂ ਜਾਤ ਨਾਲ ਸਬੰਧਿਤ ਬੰਦਾ ਆਪਣੀ ਨਾਸਿਕਾ ਕੋਲ ਲੈ ਜਾਏ, ਫੁੱਲ ਕਦੀ ਵੀ ਵਿਤਕਰਾ ਕਰਕੇ ਨਹੀਂ ਕਹੇਗਾ ਕਿ ਮੈਂ ਤੈਨੂੰ ਸੁਗੰਧੀ ਨਹੀਂ ਦੇਣਾ ਚਾਹੁੰਦਾ। ਯਾਦ ਰੱਖੋ, ਬਾਬੇ ਨਾਨਕ ਨੇ ਬਾਣੀ ਵਿਚ ਕਿਹਾ ਹੈ ਕਿ ਕੇਸਰ ਦੀ ਕੋਈ ਪੁੱਛ-ਗਿੱਛ ਨਹੀਂ, ਸੋਨੇ ਦੀ ਕੋਈ ਪੁੱਛ-ਗਿੱਛ ਨਹੀਂ। ਘਿਉ ਦੀ ਕੋਈ ਪੁੱਛ-ਗਿੱਛ ਨਹੀਂ। ਰੇਸ਼ਮ ਦੇ ਕੱਪੜੇ ਦੀ ਕੋਈ ਪੁੱਛ-ਗਿੱਛ ਨਹੀਂ। ਸੱਚ ਜਾਣੋ, ਜਿਸ ਧਰਤੀ 'ਤੇ ਕੋਈ ਵੀ ਪ੍ਰਮਾਤਮਾ ਦੀ ਭਗਤੀ ਕਰਨਾ ਵਾਲਾ ਪੈਦਾ ਹੋ ਗਿਆ, ਭਾਵੇਂ ਉਸਨੇ ਰਾਮ ਕਹਿ ਕੇ ਰਿਝਾ ਲਿਆ, ਭਾਵੇਂ ਅੱਲਾਹ ਕਹਿ ਕੇ ਰਿਝਾ ਲਿਆ ਤੇ ਭਾਵੇਂ ਵਾਹਿਗੁਰੂ ਕਹਿ ਕੇ ਉਸ ਦੀ ਸਿਫ਼ਤ ਕੀਤੀ, ਪ੍ਰਮਾਤਮਾ ਨੂੰ ਜੱਪਣ ਵਾਲਾ ਹਰ ਥਾਂ 'ਤੇ ਪ੍ਰਵਾਨ ਹੁੰਦਾ ਹੈ। ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥*
*ਘਿਅ ਪਟ ਭਾਂਡਾ ਕਹੈ ਨ ਕੋਇ॥*

*ਐਸਾ ਭਗਤੁ ਵਰਨ ਮਹਿ ਹੋਇ॥*
*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥*
*ਨਾਨਕ ਤਿਨ ਦਰਿ ਭੀਖਿਆ ਪਾਇ॥੩॥*

(ਅੰਗ ੭੨੧)

ਜਿਹੜੇ ਤੇਰੇ ਨਾਮ ਵਿਚ ਜੁੜ ਗਏ ਹਨ, ਮੈਂ ਉਹਨਾਂ ਦੇ ਦਰ ਤੋਂ ਖ਼ੈਰ ਮੰਗਣ ਆਇਆ ਹਾਂ। ਭਾਈ ਸਾਹਿਬ ਨੇ ਗੁਰੂ ਸ਼ਬਦ, ਜੋ ਉਹਨਾਂ ਨੇ ਕੀਰਤਨ ਰਾਹੀਂ ਸਰਵਨ ਕਰਾਏ, ਇਕ ਸ਼ਬਦ ਉਹਨਾਂ ਨੇ ਕਿਹਾ ਹੈ ਕਿ ਕੁਝ ਆਪਣੇ ਲਈ ਕਰ ਲਈਏ। ਅਸੀਂ ਆਪਣੇ ਲਈ ਬਹੁਤ ਕੁਝ ਕਰਦੇ ਪਏ ਹਾਂ। ਹਰ ਬੰਦਾ ਆਪਣੇ ਮਰਨ ਤੋਂ ਪਹਿਲਾਂ ਆਪਣੀਆਂ ਪੀੜ੍ਹੀਆਂ ਨੂੰ ਸਥਾਪਿਤ ਕਰਨ ਲਈ, ਹਰ ਇਨਸਾਨ ਜਾਣ ਤੋਂ ਪਹਿਲਾਂ ਆਪਣੇ ਪੁੱਤਰਾਂ-ਧੀਆਂ-ਪੋਤਰਿਆਂ ਲਈ ਕੁਝ ਕਾਇਮ ਕਰਨਾ ਚਾਹੁੰਦਾ ਹੈ, ਕੁਝ ਰੱਖ ਕੇ ਜਾਣਾ ਚਾਹੁੰਦਾ ਹੈ। ਯਾਦ ਰੱਖਿਉ, ਇਹ ਆਪਣੇ ਲਈ ਨਹੀਂ। ਆਪਣੇ ਲਈ ਤਾਂ ਉਹ ਹੈ ਜੋ ਸਰੀਰ ਛੱਡਣ ਤੋਂ ਬਾਅਦ ਸਾਡੀ ਆਤਮਾ ਨਾਲ ਤੁਰਨਾ ਹੈ, ਆਪਣੇ ਲਈ ਕੁਝ ਕਰੀਏ। ਕੀਰਤਨ ਦੀ ਸਮਾਪਤੀ 'ਤੇ ਸ਼ਬਦ ਪੜ੍ਹਿਆ ਗਿਆ–

*ਅਉਧ ਘਟੈ ਦਿਨਸੁ ਰੈਣਾਰੇ॥*
*ਮਨ ਗੁਰ ਮਿਲਿ ਕਾਜ ਸਵਾਰੇ॥*

(ਕੀਰਤਨ ਸੋਹਿਲਾ)

ਇਹ ਸ਼ਬਦ ਤਕਰੀਬਨ ਹਰ ਉਸ ਮਨੁੱਖ ਨੂੰ, ਹਰ ਉਸ ਇਨਸਾਨ ਨੂੰ ਯਾਦ ਹੋਵੇਗਾ ਜੋ ਰਾਤ ਨੂੰ ਸੌਣ ਲੱਗਿਆਂ ਸੋਹਿਲਾ ਸਾਹਿਬ ਜੀ ਦੀ ਬਾਣੀ ਦਾ ਪਾਠ ਕਰਦਾ ਹੈ। ਅਉਧ ਦਾ ਅਰਥ ਹੈ ਉਮਰ, ਘਟੈ ਦਾ ਅਰਥ ਹੈ ਦਿਨੋ ਦਿਨ ਇਸ ਦੇ ਵਿਚ ਕਮੀ ਆਉਂਦੀ ਪਈ ਹੈ। ਦਿਨ ਤੇ ਰਾਤ ਕਰਕੇ ਸਾਡੇ ਸਾਰਿਆਂ ਦੀ ਉਮਰ ਘੱਟਦੀ ਪਈ ਹੈ ਤੇ ਮਨਾ ! ਇਕ ਕੰਮ ਕਰ ਲੈ। ਜੇ ਤੈਨੂੰ ਦਿੱਸਦਾ ਪਿਆ ਹੈ ਕਿ ਦਿਨੋ ਦਿਨ ਤੇਰੀ ਉਮਰ ਘੱਟਦੀ ਪਈ ਹੈ ਤਾਂ ਗੁਰੂ ਨੂੰ ਮਿਲ ਕੇ ਆਪਣੇ ਅੰਦਰ ਦਾ ਕਾਜ ਸਵਾਰ ਲੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਇਕ ਸ਼ਬਦ ਵਿਚ ਬਹੁਤ ਸੋਹਣਾ ਪ੍ਰਮਾਣ ਹੈ। ਅਸੀਂ ਪਿੰਡਾਂ ਵਿਚ ਮਿੱਟੀ ਦੇ ਬਣੇ ਹੋਏ ਬਰਤਨਾਂ ਵਿਚ ਪਾਣੀ ਪਾ ਕੇ ਆਪਣੇ ਘਰਾਂ ਵਿਚ ਚੌਕਿਆਂ ਵਿਚ ਰੱਖਦੇ ਹਾਂ, ਪਰ ਜਿਸ ਭਾਂਡੇ ਨੂੰ ਕਿਤੇ ਤੇੜ ਆ ਜਾਏ ਤੇ ਉਸ ਭਾਂਡੇ ਵਿਚ ਪਾਣੀ ਪਾਉ ਤਾਂ ਆਈ ਹੋਈ ਤੇੜ ਵਿਚੋਂ ਬੂੰਦ-ਬੂੰਦ ਕਰਕੇ ਪਾਣੀ ਸਿੰਮਣਾ ਸ਼ੁਰੂ ਕਰ ਦਿੰਦਾ ਹੈ ਤੇ ਇਕ ਦਿਨ ਆਉਂਦਾ ਹੈ ਕਿ ਸਾਰਾ ਪਾਣੀ ਘੜੇ ਤੋਂ ਬਾਹਰ ਚਲਾ ਜਾਂਦਾ ਹੈ। ਜਿਹੜੀ ਤੇੜ ਆਈ ਸੀ, ਉਸ ਨੇ ਇੰਨਾ ਵੱਡਾ ਰੂਪ ਧਾਰਨ ਕਰ ਲਿਆ ਕਿ ਘੜੇ ਦੀ ਬਣੀ ਹੋਈ ਬਣਤਰ ਉਸ ਤੇੜ ਨੇ ਤਿੜਕਾ ਦਿੱਤੀ ਤੇ ਜਿਹੜਾ ਘੜਾ ਚੌਂਕੇ ਦਾ

ਸ਼ਿੰਗਾਰ ਬਣਦਾ ਸੀ, ਟੁੱਟਣ ਤੋਂ ਬਾਅਦ ਉਸੇ ਘੜੇ ਦੀਆਂ ਠਿੱਕਰਾਂ ਕੂੜੇ ਦੇ ਢੇਰ 'ਤੇ ਚਲੀਆਂ ਗਈਆਂ। ਗੁਰੂ ਤੇਗ਼ ਬਹਾਦਰ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਹੇ ਇਨਸਾਨ ! ਤੇਰਾ ਸਰੀਰ ਇਕ ਮਿੱਟੀ ਦਾ ਘੜਾ ਹੈ ਤੇ ਇਸ ਗੱਲ ਨੂੰ ਕਦੀ ਭੁੱਲੀਂ ਨਾ ਕਿ ਬਾਕੀ ਘੜੇ ਜਿਹੜੇ ਸੱਜਣ ਬਣਾਉਂਦੇ ਹਨ, ਉਨ੍ਹਾਂ ਨੂੰ ਕਿਸੇ ਨੂੰ ਛੇ ਮਹੀਨੇ ਬਾਅਦ, ਸਾਲ ਬਾਅਦ, ਦੋ ਸਾਲ ਬਾਅਦ ਤੇ ਕਈ ਵਾਰੀ ਪੰਜ-ਦੱਸ ਸਾਲ ਤੱਕ ਤੇੜ ਨਹੀਂ ਆਈ, ਪਰ ਤੇਰੇ ਸਰੀਰਕ ਘੜੇ ਨੂੰ ਤਾਂ ਉਸ ਦਿਨ ਹੀ ਤੇੜ ਆ ਗਈ ਜਿਸ ਦਿਨ ਤੂੰ ਮਾਂ ਦੀ ਕੁੱਖ ਤੋਂ ਜਨਮ ਲੈ ਕੇ ਪਹਿਲਾ ਸੁਆਸ ਲਿਆ। ਸੱਚ ਜਾਣੀ, ਤੇਰੇ ਸਰੀਰ ਮਿੱਟੀ ਦੇ ਘੜੇ ਵਿਚੋਂ ਪਹਿਲਾ ਸੁਆਸ ਸੀ ਜਿਹੜਾ ਮੂੰਹ ਦੀ ਤੇੜ ਰਾਹੀਂ ਬਾਹਰ ਨਿਕਲਿਆ ਤੇ ਬਾਕੀ ਤਾਂ ਸਾਲ ਲੱਗਦੇ ਹਨ ਕੇਵਲ ਇਸ ਪਾਣੀ ਨੂੰ ਖ਼ਤਮ ਹੁੰਦਿਆਂ।

ਮਿੱਟੀ ਦਾ ਬਰਤਨ ਕਹਿ ਦਿੱਤਾ ਗੁਰੂ ਜੀ ਨੇ, ਹਾਲਾਂਕਿ ਧਨਾਢ ਮਨੁੱਖ ਸੋਨੇ ਦੇ ਬਰਤਨ ਵੀ ਬਣਾ ਸਕਦੇ ਹਨ, ਚਾਂਦੀ ਦੇ ਬਰਤਨ ਵੀ ਬਣਾ ਸਕਦੇ ਹਨ, ਪਿੱਤਲ ਤੇ ਕਾਂਸੀ ਦੇ ਬਰਤਨ ਵੀ ਬਣਦੇ ਹਨ, ਪਰ ਜਦੋਂ ਬਾਣੀ ਨੇ ਸਰੀਰ ਦੀ ਗੱਲ ਕੀਤੀ ਤਾਂ ਅਕਸਰ ਕਿਹਾ ਗਿਆ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*

(ਅੰਗ ੪੮੭)

ਮਿੱਟੀ ਦਾ ਭਾਂਡਾ ਕਿਉਂ ਕਹਿ ਦਿੱਤਾ ? ਕਿਉਂਕਿ ਚਾਂਦੀ ਦਾ ਬਰਤਨ ਟੁੱਟ ਜਾਏ ਤਾਂ ਉਹ ਟੁੱਟਾ ਹੋਇਆ ਵੀ ਢਾਲ ਕੇ ਦੁਬਾਰਾ ਬਣ ਜਾਂਦਾ ਹੈ। ਸੋਨੇ ਦੇ ਬਰਤਨ ਟੁੱਟ ਜਾਣ, ਉਹਨਾਂ ਨੂੰ ਦੁਬਾਰਾ ਘੜਿਆ ਜਾ ਸਕਦਾ ਹੈ। ਤਾਂਬੇ ਦਾ ਬਰਤਨ ਟੁੱਟ ਜਾਏ, ਉਸਨੂੰ ਢਾਲ ਕੇ ਦੁਬਾਰਾ ਬਣਾਇਆ ਜਾ ਸਕਦਾ ਹੈ, ਪਰ ਮਿੱਟੀ ਦਾ ਭਾਂਡਾ ਇਕ ਅਜਿਹਾ ਹੈ ਜਿਹੜਾ ਇਕ ਵਾਰੀ ਟੁੱਟ ਜਾਏ ਤਾਂ ਟੁੱਟਣ ਤੋਂ ਬਾਅਦ ਕੇਵਲ ਕੂੜੇ ਦੇ ਢੇਰ 'ਤੇ ਹੀ ਜਾਂਦਾ ਹੈ। ਉਸ ਟੁੱਟੇ ਹੋਏ ਨੂੰ ਕੋਈ ਗੰਢ ਨਹੀਂ ਸਕਦਾ। ਇਨਸਾਨ ਨੇ ਬਹੁਤ ਕੁਝ ਜਾਣ ਲਿਆ ਹੈ, ਪਰ ਸਭ ਕੁਝ ਜਾਣਨ ਵਾਲੇ ਨੇ ਇਹ ਨਾ ਜਾਣਿਆ ਕਿ ਮੈਂ ਆਇਆ ਕਿਥੋਂ ਹਾਂ, ਮੈਂ ਆਇਆ ਕਿਸ ਲਈ ਹਾਂ ਤੇ ਇਹ ਨਾ ਜਾਣਿਆ ਕਿ ਮੈਂ ਚਾਰ ਦਿਨਾਂ ਨੂੰ ਜਾਣਾ ਕਿਥੇ ਹੈ। ਮਿੱਟੀ ਦਾ ਭਾਂਡਾ ਲੈ ਕੇ ਤੁਰਿਆ ਫਿਰਦਾ ਹੈ, ਪਤਾ ਨਹੀਂ ਕਿਥੇ ਠੋਕਰ ਵੱਜਣੀ ਹੈ ਤੇ ਇਸ ਨੇ ਟੁੱਟ ਜਾਣਾ ਹੈ, ਫਿਰ ਦੁਬਾਰਾ ਗੰਢਿਆਂ ਨਹੀਂ ਜਾਣਾ। ਬਾਬਾ ਜੀ ਨੇ ਕਿਹਾ-

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*

ਜੇ ਜੱਪ ਸਕਦਾ ਹੈਂ ਤਾਂ ਹਿੰਮਤ ਮਾਰ ਭੌਲਿਆ, ਇਸ ਜ਼ਿੰਦਗੀ ਨੂੰ ਵਿਅਰਥ ਨਾ ਗਵਾ।

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥੧॥ ਰਹਾਉ॥*

(ਅੰਗ ੭੨੬)

ਕਿਵੇਂ ਘੱਟਦੀ ਪਈ ਹੈ ਉਮਰ ? ਗੁਰੂ ਸਾਹਿਬ ਜੀ ਦੀ ਬਾਣੀ ਵਿਚ ਇਕ ਬਚਨ ਆਉਂਦਾ ਹੈ। ਇਹ ਨਾ ਸਮਝਿਉ ਕਿ ਸ਼ਾਇਦ ਸਾਨੂੰ ਮੌਤ ਚੇਤੇ ਕਰਾਉਣ ਲੱਗ ਪਏ ਹਨ। ਅਸੀਂ ਬਹੁਤ ਜੀਉਣਾ ਚਾਹੁੰਦੇ ਹਾਂ। ਇਸ ਗੱਲ ਨੂੰ ਭੁੱਲ ਜਾਉ, ਮੌਤ ਦੀ ਸ਼ੁਰੂਆਤ ਤਾਂ ਜਨਮ ਤੋਂ ਹੀ ਹੋ ਚੁੱਕੀ ਹੈ, ਬਸ ਇਸ ਮੰਜ਼ਿਲ 'ਤੇ ਪਹੁੰਚਦਿਆਂ ਕੁਝ ਦਿਨ, ਮਹੀਨੇ ਜਾਂ ਸਾਲ ਲੱਗਣੇ ਹਨ। ਸ਼ੁਰੂਆਤ ਤਾਂ ਉਸ ਦਿਨ ਹੀ ਸੀ ਜਿਸ ਦਿਨ ਸਾਡਾ ਜਨਮ ਹੋ ਗਿਆ।

ਅਸੀਂ ਪਾਣੀ ਨੂੰ ਉਬਾਲਦੇ ਹਾਂ ਤੇ ਸਾਇੰਸ ਵਾਲੇ ਸੱਜਣ ਕਹਿੰਦੇ ਹਨ ਕਿ 100 ਡਿਗਰੀ 'ਤੇ ਪਾਣੀ ਜਦੋਂ ਉਬਲਦਾ ਹੈ ਤਾਂ ਉਦੋਂ ਭਾਫ਼ ਬਣਦਾ ਹੈ, ਪਰ ਯਾਦ ਰੱਖਿਉ, 99 ਤੋਂ ਬਾਅਦ 100 ਡਿਗਰੀ ਸਿਰਫ਼ ਇਕ ਇਕਾਈ ਹੈ, ਇਕ ਡਿਗਰੀ ਹੈ। ਜੇ ਪਹਿਲੀਆਂ 99 ਡਿਗਰੀਆਂ ਦੀ ਗਿਣਤੀ ਨਾ ਹੁੰਦੀ ਤਾਂ 100 ਕਿੱਥੇ ਹੁੰਦੀ। 70 ਸਾਲ ਬਾਅਦ ਉਮਰ ਤਾਂ ਆਖ਼ਰੀ ਡਿਗਰੀ ਹੈ, ਸ਼ੁਰੂਆਤ ਤਾਂ ਉਸ ਦਿਨ ਹੋ ਗਈ, ਜਿਸ ਦਿਨ ਪਹਿਲਾ ਸੁਆਸ ਲਿਆ ਗਿਆ। ਕਿੰਨਾ ਚੰਗਾ ਹੋਵੇ ਕਿ ਸਰੀਰ ਕਬਰਸਤਾਨ ਵਿਚ ਜਾਏ ਤੇ ਅੰਦਰ ਵਾਲਾ ਆਤਮਾ ਪ੍ਰਮਾਤਮਾ ਦੀ ਗੋਦ ਵਿਚ ਸਮਾਇਆ ਹੋਵੇ। ਪਰ ਬਦਕਿਸਮਤੀ ਕਿ ਸਰੀਰ ਨੂੰ ਲੋਕ ਕਬਰਾਂ ਵਿਚ ਦਫ਼ਨਾਉਂਦੇ ਹਨ, ਤਨ ਨੂੰ ਲੋਕ ਅੱਗ ਵਿਚ ਫੂਕਦੇ ਹਨ ਤੇ ਅੰਦਰ ਵਾਲਾ ਆਤਮਾ ਬੰਦਗੀ ਤੋਂ ਬਿਨਾਂ ਭਟਕ ਕੇ ਲੱਭਦਾ ਪਿਆ ਹੈ ਕਿ ਮੈਨੂੰ ਹੁਣ ਤਨ ਕਿਹੜਾ ਲੱਭੇ ਜਿਸ ਵਿਚ ਮੈਂ ਆਪਣਾ ਅਗਲਾ ਸਫ਼ਰ ਸ਼ੁਰੂ ਕਰਾਂ।

ਅਸੀਂ ਕਿਸ ਲਈ ਆਏ ਹਾਂ ? ਤਿੰਨ ਚੀਜ਼ਾਂ ਇਨਸਾਨ ਨੂੰ ਜ਼ਿੰਦਗੀ ਵਿਚ ਕਦੀ ਭੁੱਲਣੀਆਂ ਨਹੀਂ ਚਾਹੀਦੀਆਂ। ਇਕ ਸੂਫ਼ੀ ਦਰਵੇਸ਼ ਦੇ ਜੀਵਨ ਦੀ ਘਟਨਾ ਹੈ। ਉਹ ਬੜੀ ਰੱਬ ਦੀ ਭਗਤੀ ਵਿਚ ਗੜੂੰਦ ਸੀ। ਕਦੀ ਕਦੀ ਉਸਨੇ ਨੇਤਰ ਖੋਲ੍ਹਣੇ, ਪਰ ਜਦੋਂ ਉਸ ਦੀਆਂ ਅੱਖਾਂ ਖੁੱਲ੍ਹਦੀਆਂ ਸਨ, ਤਾਂ ਉਸ ਦੀਆਂ ਅੱਖਾਂ ਵਿਚੋਂ ਨਿਕਲਦੀਆਂ ਤਰੰਗਾਂ ਹਰ ਆਉਣ ਵਾਲੇ ਬੰਦੇ ਦੇ ਅੰਦਰ ਨੂੰ ਝਿੰਜੋੜ ਕੇ ਰੱਖ ਦਿੰਦੀਆਂ ਸਨ। ਕਿਉਂਕਿ ਬੰਦਗੀ ਇਕ ਬੜੀ ਵੱਡੀ ਦਾਤ ਹੈ। ਭਾਈ ਨੰਦ ਲਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿੱਖ ਸਨ। ਕਹਿੰਦੇ ਹਨ ਕਿ ਐ ਇਨਸਾਨ ! ਤੂੰ ਥਾਂ ਥਾਂ ਦੀ ਮੁਥਾਜੀ ਪਿਆ ਕਰਦਾ ਹੈਂ, ਕਦੀ ਆਪਣੇ ਮਨ ਉੱਤੇ ਬੰਦਗੀ ਦਾ ਲਿਬਾਸ ਪਾ ਕੇ ਦੇਖ। ਸਮੁੰਦਰ ਦੀ ਤਹਿ ਤੋਂ ਲੈ ਕੇ ਅਸਮਾਨ ਵਿਚ ਚਮਕਦੇ ਹੋਏ ਸੂਰਜ ਵਿਚ ਜਿੰਨੀਆਂ ਵੀ ਸ਼ਕਤੀਆਂ ਹਨ, ਤੇਰੀਆਂ ਗ਼ੁਲਾਮ ਹੋ ਜਾਣਗੀਆਂ। ਤੂੰ ਬੰਦਗੀ ਦਾ ਤੋਕ ਪਾ। ਭਾਈ ਸਾਹਿਬ ਕਹਿਣ ਲੱਗੇ ਕਿ ਜੇ ਤੂੰ ਵਡਿਆਈ ਚਾਹੁੰਦਾ ਹੈਂ, ਜੇ ਤੂੰ ਦੁਨੀਆਂ ਵਿਚ ਉੱਚਾ ਉੱਠਣਾ ਚਾਹੁੰਦਾ ਹੈਂ ਤਾਂ ਇਕ ਕੰਮ ਕਰੀਂ, ਪ੍ਰਮਾਤਮਾ ਦੀ ਬੰਦਗੀ ਦਾ ਪੱਲਾ ਨਾ ਛੱਡੀਂ। ਜਿਨ੍ਹਾਂ ਲੋਕਾਂ ਕੋਲ ਬੰਦਗੀ ਨਹੀਂ, ਦੁਨੀਆਂ ਤੋਂ ਤੁਰਨ ਲੱਗਿਆਂ ਕੇਵਲ ਸ਼ਰਮਿੰਦਗੀ ਹੀ ਪਲੇ ਪੈਂਦੀ ਹੈ। ਅੱਗੇ ਉਹ ਆਪਣੇ ਮਨ ਨੂੰ ਕਹਿੰਦੇ ਹਨ ਕਿ ਤੂੰ ਬੰਦਗੀ ਦੀ ਪੁਸ਼ਾਕ ਆਪਣੇ ਤਨ ਦੇ ਉੱਤੇ ਪਾ ਲੈ। ਜਿੰਨ੍ਹਾਂ ਨੂੰ ਬੰਦਗੀ ਦਾ ਲਿਬਾਸ ਮਿਲ ਜਾਏ ਤਾਂ ਚੇਤੇ ਰੱਖੋ, ਬਾਦਸ਼ਾਹਾਂ ਦੀਆਂ ਪੁਸ਼ਾਕਾਂ ਉਹਨਾਂ ਸਾਹਮਣੇ ਹੇਚ ਹੋ ਜਾਂਦੀਆਂ ਹਨ। ਚੰਦਰਮਾ ਤੇ ਸੂਰਜ

ਤੱਕ ਸਾਰੀਆਂ ਤਾਕਤਾਂ ਤੇਰੀਆਂ ਗ਼ੁਲਾਮ ਹਨ ਜੇ ਤੂੰ ਰੱਬ ਦੀ ਬੰਦਗੀ ਨੂੰ ਆਪਣੇ ਹਿਰਦੇ ਦੇ ਭਾਂਡੇ ਵਿਚ ਟਿਕਾਅ ਲਵੇਂ। ਉਸ ਸੂਫ਼ੀ ਦਰਵੇਸ਼ ਨੇ ਆਪਣੇ ਰੰਗ ਵਿਚ ਰੱਤੇ ਰਹਿਣਾ। ਬੋਲਣਾ ਬਹੁਤ ਘੱਟ ਤੇ ਮਿਲਣਾ ਬਹੁਤ ਥੋੜਾ। ਜਦੋਂ ਰਹਿਣਾ, ਆਪਣੀ ਖ਼ੁਮਾਰੀ ਵਿਚ ਰਹਿਣਾ। ਜਿਉਂ ਜਿਉਂ ਕੋਈ ਨਾਮ ਵਿਚ ਭਿੱਜਦਾ ਹੈ, ਉਸ ਦੇ ਅੰਦਰ ਦਾ ਰੱਸ ਬਣਨਾ ਸ਼ੁਰੂ ਹੁੰਦਾ ਹੈ। ਯਾਦ ਰੱਖਿਉ, ਭਾਈ ਸਾਹਿਬ ਨੇ ਇਕ ਹੋਰ ਸ਼ਬਦ ਪੜ੍ਹਿਆ ਹੈ-

*ਰਾਮ ਰਸੁ ਪੀਆ ਰੇ॥*

*ਜਿਹ ਰਸ ਬਿਸਰਿ ਗਏ ਰਸ ਅਉਰ॥੧ ਰਹਾਉ॥*

(ਅੰਗ ੩੩੭)

ਅਸੀਂ ਬਹੁਤ ਕੁਝ ਜ਼ਬਾਨ ਨੂੰ ਦਿੱਤਾ ਹੈ। ਇਹ ਅਜੇ ਤੱਕ ਤ੍ਰਿਪਤ ਨਹੀਂ ਹੋਈ, ਪਰ ਜਿਸ ਦਿਨ ਇਸ ਰਸਨਾ ਨੂੰ ਪ੍ਰਭੂ ਦੇ ਨਾਮ ਦਾ ਰੱਸ ਆ ਗਿਆ ਤਾਂ ਹਕੀਕਤ ਹੈ, ਫਿਰ ਇਹੀ ਜ਼ਬਾਨ ਪੁਕਾਰ ਕੇ ਕਹੇਗੀ ਕਿ ਰਹਿਣ ਦਿਉ ਲੋਕੋ ! ਬਹੁਤ ਕੁਝ ਚੱਖ ਕੇ ਦੇਖ ਲਿਆ ਹੈ ਪਰ ਪ੍ਰਮਾਤਮਾ ਦੇ ਨਾਮ ਦੇ ਬਰਾਬਰ ਕੁਝ ਵੀ ਨਹੀਂ। ਬਾਬਾ ਫ਼ਰੀਦ ਨੇ ਸ਼ੁਰੂਆਤ ਕੀਤੀ ਸੀ ਜੀਵ ਦੇ ਸੁਆਸ ਤੋਂ। ਪ੍ਰਮਾਤਮਾ ਮੇਹਰ ਕਰੇ, ਹਰ ਬੰਦਾ ਚਾਹੁੰਦਾ ਹੈ ਕਿ ਮੇਰੀ ਲੋੜ ਪੂਰੀ ਹੋਵੇ। ਅਸੀਂ ਗੁਰੂ ਕੋਲ ਆਉਂਦੇ ਹਾਂ ਤੇ ਗੁਰੂ ਸਾਹਮਣੇ ਬੇਨਤੀਆਂ ਕਰਦੇ ਹਾਂ। ਹਿੰਦੂ ਵੀਰ ਮੰਦਿਰਾਂ ਵਿਚ ਜਾ ਕੇ ਪੁਕਾਰ ਕਰਦੇ ਹਨ। ਮੁਸਲਮਾਨ ਵੀਰ ਮਸਜਿਦ ਵਿਚ ਅੱਲਾਹ ਦੇ ਸਾਹਮਣੇ ਪੁਕਾਰ ਕਰਦੇ ਹਨ। ਅਸੀਂ ਆਪਣੀਆਂ ਲੋੜਾਂ, ਆਪਣੀ ਮੰਗ ਸਾਹਮਣੇ ਰੱਖਦੇ ਹਾਂ, ਪਰ ਲੋੜ ਨੂੰ ਲੋੜ ਨਾ ਰਹਿਣ ਦਿਉ। ਜਿਸ ਦਿਨ ਲੋੜ ਪੂਰੀ ਹੋ ਜਾਏ ਤਾਂ ਇਸਨੂੰ ਅੰਦਰੋਂ ਨਾਮ ਦੀ ਲਗਨ ਬਣਾ ਲਈਏ। ਬਾਬੇ ਫ਼ਰੀਦ ਦੀ ਮਾਂ ਨੇ ਇਹੀ ਕਿਹਾ ਸੀ ਕਿ ਇਬਾਦਤ ਕਰੇਂਗਾ ? ਪੁੱਛਿਆ, ਮਾਂ ! ਖਾਣ ਨੂੰ ਕੀ ਮਿਲੇਗਾ ? ਕਿਉਂਕਿ ਫ਼ਰੀਦ ਉਦੋਂ ਕੇਵਲ ਜ਼ਬਾਨ ਦੇ ਸੁਆਦ ਦੇ ਜਾਣੂ ਸਨ। ਉਹਨਾਂ ਕਿਹਾ ਖਾਣ ਨੂੰ ਕੀ ਮਿਲੇਗਾ ? ਮਾਂ ਸਿਆਣੀ ਨੇ ਕਿਹਾ, ਪੁੱਤਰ, ਜਿਹੜੇ ਰੱਬ ਨੂੰ ਜੱਪਦੇ ਹਨ, ਉਹਨਾਂ ਨੂੰ ਖਾਣ ਲਈ ਸ਼ੱਕਰ ਮਿਲਦੀ ਹੈ। ਜਿਸ ਦਿਨ ਉਸ ਮਹਾਂਪੁਰਸ਼ ਨੇ ਮਾਂ ਦੀ ਦਿੱਤੀ ਹੋਈ ਸਿੱਖਿਆ ਅਨੁਸਾਰ ਅੱਲਾਹ ਦੀ ਇਬਾਦਤ ਸ਼ੁਰੂ ਕੀਤੀ, ਇਤਿਹਾਸ ਕਹਿੰਦਾ ਹੈ ਕਿ ਉਸ ਦਿਨ ਮਾਂ ਨੇ ਮੁਸੱਲੇ ਦੇ ਥੱਲੇ ਸ਼ੱਕਰ ਰੱਖਣੀ ਸ਼ੁਰੂ ਕਰ ਦਿੱਤੀ। ਇਕ ਦਿਨ ਸ਼ੱਕਰ ਰੱਖਣੀ ਭੁੱਲ ਗਈ। ਉਸਨੇ ਮਿੱਟੀ ਚੁੱਕ ਕੇ ਜਦੋਂ ਜੀਭ 'ਤਾਂ ਰੱਖੀ ਤੇ ਮਿੱਟੀ ਵਿਚੋਂ ਵੀ ਸ਼ੱਕਰ ਵਰਗਾ ਸੁਆਦ ਆ ਗਿਆ। ਜਿਸ ਦਿਨ ਜੀਵ ਪ੍ਰਮਾਤਮਾ ਦੇ ਨਾਮ ਰੱਸ ਵਿਚ ਡੁੱਬ ਜਾਏ, ਸੱਚ ਜਾਣੋ, ਉਸ ਦਿਨ ਜੀਭ ਦੇ ਨੇੜੇ ਆਇਆ ਹੋਇਆ ਜ਼ਹਿਰ ਵੀ ਅੰਮ੍ਰਿਤ ਬਣ ਜਾਂਦਾ ਹੈ। ਜਦੋਂ ਮਾਂ ਨੂੰ ਭੁੱਲੀ ਹੋਈ ਸ਼ੱਕਰ ਦੀ ਪੋਟਲੀ ਯਾਦ ਆਈ ਤਾਂ ਦੌੜ ਕੇ ਆਈ। ਕਹਿਣ ਲੱਗਾ ਰਹਿਣ ਦੇ ਮਾਂ, ਇਸ ਜੀਭ ਦੀ ਸ਼ੁਰੂਆਤ ਇਕ ਸ਼ੱਕਰ ਦੀ ਪੋਟਲੀ ਸੀ, ਅੱਜ ਜਿਥੇ ਮੈਂ ਪਹੁੰਚ ਗਿਆ ਹਾਂ, ਮੇਰੇ ਰੱਬ ਵਰਗਾ ਰੱਸ ਦੁਨੀਆਂ ਦੇ ਕਿਸੇ ਵੀ ਮਿਠਾਸ ਵਿਚ ਨਹੀਂ। ਬਾਬਾ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*

(ਅੰਗ ੧੩੭੯)

ਨਾਮ ਦਾ ਇਕ ਰੱਸ ਹੈ। ਉਹ ਸੂਫ਼ੀ ਦਰਵੇਸ਼ ਰੱਬ ਦੇ ਰੰਗ ਵਿਚ ਰੱਤਾ ਸੀ। ਉਸ ਦਰਵੇਸ਼ ਕੋਲ ਇਕ ਨੌਜਵਾਨ ਰੋਜ਼ ਆਉਂਦਾ ਸੀ। ਉਸਨੇ ਆ ਕੇ ਕੋਲ ਬੈਠਣਾ, ਗੱਲ ਬਾਤ ਕਰਨੀ, ਪਰ ਕਈ ਵਾਰੀ ਮਜ਼ਾਕ ਉਡਾ ਕੇ ਚਲੇ ਜਾਣਾ। ਉਸ ਮਹਾਂਪੁਰਸ਼ ਨੇ ਦੇਖਿਆ ਕਿ ਰੋਜ਼ ਆਉਂਦਾ ਹੈ, ਗੱਲਬਾਤ ਕਰਦਾ ਹੈ, ਪਰ ਚੰਚਲਤਾਈ ਦੇ ਵਿਚ ਹੈ। ਅੱਜ ਉਹ ਆਇਆ ਤੇ ਕਹਿਣ ਲੱਗਾ, ਬਾਬਾ ਜੀ ! ਕੱਲ ਨੂੰ ਮੈਂ ਸ਼ਾਇਦ ਆਪ ਜੀ ਦੀ ਹਾਜ਼ਰੀ ਨਾ ਭਰ ਸਕਾਂ। ਕਿਉਂ ? ਮੈਂ ਚੱਲਿਆਂ ਹਾਂ ਸ਼ਹਿਰ ਵਿਚ ਤੇ ਸ਼ਾਇਦ ਮੈਂ ਕੱਲ ਨਾ ਪਹੁੰਚਾਂ। ਉਸ ਮਹਾਂਪੁਰਸ਼ ਨੇ ਕਿਹਾ, ਬੇਟਾ ! ਮੈਂ ਤਾਂ ਇਕਾਂਤ ਵਿਚ ਬੈਠਾ ਹਾਂ ਤੇ ਕਦੀ ਸ਼ਹਿਰ ਵਿਚ ਨਹੀਂ ਗਿਆ। ਬੜੇ ਦਿਨਾਂ ਤੋਂ ਸੋਚਦਾ ਸਾਂ ਕਿ ਕੋਈ ਬਾਜ਼ਾਰ ਜਾਏ। ਇਹ ਤਿੰਨ ਮੇਰੀਆਂ ਚੀਜ਼ਾਂ ਖ਼ਰੀਦ ਕੇ ਲਿਆਈਂ। ਉਸਨੇ ਕਿਹਾ, ਬਾਬਾ ! ਤੈਨੂੰ ਤਿੰਨ ਚੀਜ਼ਾਂ ਦੀ ਕਿਹੜੀ ਲੋੜ ਪੈ ਗਈ ? ਉਸ ਫ਼ਕੀਰ ਨੇ ਕਿਹਾ, ਬੇਟਾ ! ਪੈਨਸਿਲ ਲੈ ਜਾਂ ਕਲਮ ਲੈ ਤੇ ਕਾਗਜ਼ ਉੱਤੇ ਤਿੰਨ ਚੀਜ਼ਾਂ ਚੰਗੀ ਤਰ੍ਹਾਂ ਨੋਟ ਕਰ ਲੈ। ਕਹਿਣ ਲੱਗਾ ਕਿ ਮੇਰੀ ਯਾਦ ਸ਼ਕਤੀ ਬਹੁਤ ਤੇਜ਼ ਹੈ। ਤੁਸੀਂ ਜ਼ਬਾਨੀ ਕਹੋ, ਮੈਂ ਯਾਦ ਰੱਖਾਂਗਾ। ਉਸ ਮਹਾਂਪੁਰਸ਼ ਨੇ ਕਿਹਾ ਕਿ ਬੰਦੇ ਤਾਂ ਲਿਖੇ ਹੋਏ ਨੂੰ ਵੀ ਭੁੱਲਦੇ ਪਏ ਹਨ। ਯਾਦ ਸ਼ਕਤੀ ਤੇਰੀ ਦੁਨੀਆਂ ਦੀਆਂ ਗੱਲਾਂ ਵਿਚ ਤੇਜ਼ ਹੈ, ਪਰ ਜੋ ਕੁਝ ਮੈਂ ਤੈਨੂੰ ਦੱਸਣਾ ਚਾਹੁੰਦਾ ਹਾਂ, ਉਹ ਕਦੀ ਤੂੰ ਯਾਦ ਨਹੀਂ ਕੀਤਾ। ਕਹਿਣ ਲੱਗਾ, ਦੱਸੋ ਮੈਂ ਕੀ ਲਿਖਾਂ ?

ਉਸ ਮਹਾਂਪੁਰਸ਼ ਨੇ ਕਿਹਾ, ਪਹਿਲੀ ਮੇਰੀ ਚੀਜ਼ ਦਾ ਨਾਮ ਹੈ ਕਿ ਵਧੇ ਵਧੇ। ਉਸਨੇ ਕਿਹਾ ਵਧੇ ਵਧੇ ਕਿਹੜੀ ਚੀਜ਼ ਹੈ ? ਕਹਿਣ ਲੱਗੇ ਬੇਟਾ, ਦੂਜੀ ਲਿਖ ਕਿ ਘਟੇ ਘਟੇ। ਉਹ ਫਿਰ ਚੁਕੰਨਾ ਹੋ ਗਿਆ ਘਟੇ ਘਟੇ ਦਾ ਭਾਵ ਕੀ ਹੈ ? ਉਸਨੇ ਤੀਜੀ ਗੱਲ ਕਹੀ ਬੇਟਾ, ਤੀਸਰੀ ਵੀ ਲਿਖ ਲੈ ਕਿ ਨਾ ਵਧੇ ਤੇ ਨਾ ਘਟੇ। ਉਹ ਕਹਿੰਦਾ ਹੈ ਕਿ ਅੱਜ ਤੱਕ ਬਹੁਤ ਕੁਝ ਖ਼ਰੀਦਿਆ ਹੈ, ਪਰ ਇਹ ਨਹੀਂ ਪਤਾ ਕਿ ਵਧੇ ਵਧੇ, ਘਟੇ ਘਟੇ, ਨਾ ਵਧੇ ਤੇ ਨਾ ਘਟੇ ਵੀ ਕੋਈ ਚੀਜ਼ ਹੈ। ਬਾਬਾ ਕਹਿੰਦਾ ਹੈ ਕਿ ਪੁੱਤਰ, ਬਾਜ਼ਾਰ ਵਿਚ ਜਾਈਂ, ਇਹ ਚੀਜ਼ਾਂ ਜ਼ਰੂਰ ਤੈਨੂੰ ਮਿਲਣਗੀਆਂ। ਉਹ ਬਾਜ਼ਾਰ ਵਿਚ ਗਿਆ। ਉਸਨੇ ਹਰ ਦੁਕਾਨ ਤੋਂ ਪੁੱਛਿਆ, ਪੰਸਾਰੀ ਤੋਂ ਪੁੱਛਿਆ, ਗਹਿਣੇ ਘੜਨ ਵਾਲੇ ਨੂੰ ਪੁੱਛਿਆ ਪਰ ਹਰ ਇਕ ਨੇ ਸੁਣ ਕੇ ਮਜ਼ਾਕ ਉਡਾਇਆ। ਕਹਿਣ ਲੱਗੇ ਕਿ ਨਾਦਾਨ ! ਚੇਤੇ ਰੱਖੀਂ ਜਿਸਨੇ ਤੈਨੂੰ ਲਿਖ ਕੇ ਭੇਜਿਆ ਹੈ, ਹੋ ਸਕਦਾ ਹੈ ਉਸ ਨੇ ਤੇਰਾ ਮਜ਼ਾਕ ਬਣਾਉਣ ਲਈ ਇਹ ਚੀਜ਼ਾਂ ਤੈਨੂੰ ਲਿਖ ਕੇ ਦਿੱਤੀਆਂ ਹੋਣ। ਵਾਪਿਸ ਆਇਆ। ਮਨ ਨੇ ਕਿਹਾ ਕਿ ਇਸ ਫ਼ਕੀਰ ਨੇ ਸ਼ਾਇਦ ਬਦਲਾ ਲਿਆ ਹੈ ਮੈਨੂੰ ਬਾਜ਼ਾਰ ਵਿਚ ਨੀਵਿਆਂ ਦਿਖਾਉਣ ਲਈ। ਤੁਰਿਆ ਆਉਂਦਾ ਹੈ ਤੇ ਰਸਤੇ ਵਿਚ ਕੋਈ ਹੋਰ ਦਰਵੇਸ਼ ਬੈਠਾ

ਸੀ। ਉਸਨੂੰ ਦੇਖਦਿਆਂ ਸਾਰ ਮਨ ਵਿਚ ਆਇਆ ਕਿ ਇਸਨੂੰ ਪੁੱਛ ਲਵਾਂ, ਸ਼ਾਇਦ ਇਹ ਫ਼ਕੀਰ ਦੀਆਂ ਰਮਜ਼ਾਂ ਨੂੰ ਜਾਣਦਾ ਹੋਵੇ। ਉਸ ਦੇ ਕੋਲ ਬੈਠਾ, ਦੋ ਮਿੰਟ ਗੱਲਬਾਤ ਕੀਤੀ। ਕਹਿੰਦਾ ਹੈ, ਬਾਬਾ ! ਇਹ ਤਿੰਨ ਗੱਲਾਂ ਬਾਰੇ ਤੈਨੂੰ ਕੋਈ ਜਾਣਕਾਰੀ ਹੈ ? ਕਹਿੰਦਾ ਹੈ, ਦੱਸ ਕਿਹੜੀਆਂ ? ਉਸਨੇ ਕਾਗਜ਼ ਦਾ ਟੁੱਕੜਾ ਖੋਲ੍ਹ ਕੇ ਕਿਹਾ ਵਧੇ ਵਧੇ, ਘਟੇ ਘਟੇ, ਨਾ ਵਧੇ ਤੇ ਨਾ ਘਟੇ।

ਉਹ ਦਰਵੇਸ਼ ਹੱਸ ਪਿਆ ਤੇ ਕਹਿਣ ਲੱਗਾ ਕਿ ਕਿਸੇ ਮੇਰੇ ਵਰਗੇ ਨੇ ਲਿਖੀਆਂ ਹੋਣੀਆਂ ਹਨ। ਫ਼ਕੀਰਾਂ ਦੀ ਬੋਲੀ ਫ਼ਕੀਰ ਹੀ ਜਾਣਦੇ ਹਨ, ਦੂਜੇ ਨੂੰ ਕੀ ਪਤਾ ਹੈ ਕਿ ਇਹਨਾਂ ਦੇ ਅਰਥ ਕੀ ਹਨ। ਕਹਿੰਦਾ ਹੈ, ਬਾਬਾ ! ਇਕ ਪਰਉਪਕਾਰ ਕਰ, ਮੈਨੂੰ ਦੱਸ ਮੈਂ ਖ਼ਰੀਦ ਕੇ ਲਿਜਾਣੀਆਂ ਹਨ। ਇਹ ਤਿੰਨ ਚੀਜ਼ਾਂ ਕੀ ਹਨ ? ਫ਼ਕੀਰ ਕਹਿੰਦਾ ਹੈ, ਪੁੱਤਰ ! ਇਹ ਖ਼ਰੀਦਣ ਵਾਲੀਆਂ ਨਹੀਂ, ਇਹ ਤਾਂ ਜਨਮ ਤੋਂ ਸਾਰਿਆਂ ਦੇ ਅੰਦਰ ਪਈਆਂ ਹਨ। ਜਿੱਥੇ ਫ਼ਕੀਰ ਨੇ ਲਿਖਿਆ ਹੈ ਕਿ ਵਧੇ-ਵੱਧੇ, ਇਸ ਦੇ ਸਾਹਮਣੇ ਲਿਖ ਦੇ ਤ੍ਰਿਸ਼ਨਾ, ਤਮਾਂ। ਜਿੱਥੇ ਉਸਨੇ ਲਿਖਿਆ ਹੈ ਘਟੇ-ਘਟੇ, ਇਸ ਦੇ ਸਾਹਮਣੇ ਲਿਖ ਦੇ ਉਮਰ ਆਰਜਾ ਤੇ ਜਿੱਥੇ ਉਸਨੇ ਲਿਖਿਆ ਹੈ ਨਾ ਵਧੇ ਨਾ ਘਟੇ, ਇਸ ਦੇ ਸਾਹਮਣੇ ਲਿਖ ਦੇ ਸੁਆਦ। ਬਸ ਇਹਨਾਂ ਤਿੰਨਾਂ ਗੱਲਾਂ ਨੂੰ ਸਮਝ ਕੇ ਰੱਬ ਵਾਲੇ ਪਾਸੇ ਤੁਰ ਪਉ। ਫਿਰ ਉਸ ਦੀ ਵਿਆਖਿਆ ਕੀਤੀ। ਕਹਿਣ ਲੱਗੇ ਜੇ ਜਨਮ ਤੋਂ ਬੰਦੇ ਦੇ ਅੰਦਰ ਰੱਬ ਦਾ ਨਾਮ ਨਹੀਂ ਤਾਂ ਅੰਦਰ ਜਿਹੜੀ ਅੱਗ ਨਾਮ ਵਾਲੇ ਪਾਸੇ ਪ੍ਰਜਵਲਤ ਹੋਣੀ ਸੀ, ਉਹ ਤ੍ਰਿਸ਼ਨਾ ਦਾ ਰੂਪ ਧਾਰਨ ਕਰਦੀ ਹੈ। ਜਿਉਂ-ਜਿਉਂ ਬੰਦੇ ਦੀ ਉਮਰ ਘੱਟਦੀ ਹੈ, ਤਿਉਂ-ਤਿਉਂ ਇਸ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਵੱਧਦੀ ਹੈ। ਜਨਮ ਤੋਂ ਲੈ ਕੇ ਮਰਨ ਤੱਕ ਜਿਹੜੀ ਅੰਦਰ ਚੀਜ਼ ਵੱਧਦੀ ਹੈ, ਉਹ ਤ੍ਰਿਸ਼ਨਾ ਹੈ। ਬੇਟਾ ! ਘਟੇ-ਘਟੇ ਦਾ ਭਾਵ ਹੈ ਕਿ ਜਨਮ ਤੋਂ ਲੈ ਕੇ ਮੌਤ ਤੱਕ ਜਿਹੜੀ ਚੀਜ਼ ਘੱਟਦੀ ਹੈ ਉਹ ਹੈ ਉਮਰ।

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥*

(ਅੰਗ ੬੯੨)

ਪਹਿਲਾ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਸਾਹਿਬ ਦਾ ਹੈ। ਇਕ ਮਾਂ ਨੂੰ ਜਿਹੜੀ ਗੋਦੀ ਵਿਚ ਲੈ ਕੇ ਬੱਚੇ ਨੂੰ ਲੋਰੀਆਂ ਪਈ ਦਿੰਦੀ ਹੈ, ਉਸਨੂੰ ਮੁਖ਼ਾਤਬ ਕਰਕੇ ਉਹਨਾਂ ਉਚਾਰਨ ਕੀਤਾ ਤੇ ਭਗਤ ਬਾਣੀ ਜਦੋਂ ਸ਼ੁਰੂ ਹੁੰਦੀ ਹੈ ਤਾਂ ਪਹਿਲਾ ਸ਼ਬਦ ਸ਼ੁਰੂ ਹੀ ਇਹ ਹੈ। ਕਬੀਰ ਸਾਹਿਬ ਨੇ ਕਿਹਾ ਕਿ ਮਾਂ ਆਪਣੇ ਪੁੱਤਰ ਨੂੰ ਗੋਦ ਵਿਚ ਬਿਠਾ ਕੇ ਲੋਰੀਆਂ ਪਈ ਦਿੰਦੀ ਹੈ। ਜਦੋਂ ਉਸ ਦੇ ਜਨਮ ਵਾਲਾ ਦਿਨ ਸਾਲ ਬਾਅਦ ਆਉਂਦਾ ਹੈ ਤਾਂ ਇਕੱਠ ਵਿਚ ਖਲੋ ਕੇ ਕਹਿੰਦੀ ਹੈ ਕਿ ਅੱਜ ਮੇਰਾ ਪੁੱਤਰ ਇੰਨੇ ਸਾਲ ਦਾ ਵੱਡਾ ਹੋ ਗਿਆ ਹੈ। ਕਹਿਣ ਲੱਗੇ, ਝੱਲੀਏ ਮਾਂ ! ਸਿਰਫ਼ ਤੂੰ ਦੁਨੀਆਦਾਰਾਂ ਵਾਂਗ ਜੀਊਂਦੀ ਹੈਂ। ਤੈਨੂੰ ਪੁੱਤਰ ਦੀ ਉਮਰ ਵੱਧਦੀ

ਲੱਗਦੀ ਪਈ ਹੈ ਪਰ ਉੱਤੇ ਮੌਤ ਖਲੋਤੀ ਹੱਸ ਕੇ ਕਹਿੰਦੀ ਹੈ ਕਿ ਨਹੀਂ ਮਾਂ, ਅੱਜ ਇਹ ਨਾ ਕਹਿ ਕਿ ਮੇਰਾ ਪੁੱਤਰ ਵੱਡਾ ਹੋ ਗਿਆ ਹੈ। ਚੇਤੇ ਰੱਖੀਂ, ਜਿੰਨੀ ਉਮਰ ਮਿਲੀ ਸੀ, ਜ਼ਿੰਦਗੀ ਦਾ ਇਕ ਸਾਲ ਹੋਰ ਘੱਟ ਗਿਆ ਹੈ।

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ*
*ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*
*ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥੧॥*

(ਅੰਗ ੯੧)

ਜਿਹੜਾ ਨਾ ਵੱਧਣਾ ਹੈ, ਨਾ ਘੱਟਣਾ ਹੈ, ਉਹ ਸੁਆਸ ਹਨ। ਮੁੱਠੀ ਵਿਚ ਸੁਆਸ ਲੈ ਕੇ ਆਏ ਹਾਂ। ਮੁੱਠੀ ਵਿਚ ਅਕਲ ਲੈ ਕੇ ਆਏ ਹਾਂ। ਮੁੱਠੀ ਵਿਚ ਰੱਬ ਦੀ ਦਇਆ ਨਾਲ ਕੀਮਤੀ ਮਨੁੱਖੀ ਜਨਮ ਦੀ ਦਾਤ ਲੈ ਕੇ ਆਏ ਹਾਂ ਤੇ ਜੇ ਮੁੱਠੀ ਵਿਚ ਪਈ ਹੋਈ ਦੌਲਤ ਨੂੰ ਵਰਤਣ ਦੀ ਜਾਚ ਆ ਜਾਏ ਤਾਂ ਗੁਰਮੁਖਿ ਲਾਹਾ ਲੈ ਕੇ ਜਾਂਦੇ ਹਨ। ਬਾਜ਼ਾਰ ਵਿਚ ਦੁਕਾਨ ਹੁੰਦੀ ਹੈ। ਦੁਕਾਨ ਵਿਚ ਘਰ ਨਹੀਂ। ਦੁਕਾਨ ਵਿਚ ਬੈਠਾ ਹੋਇਆ ਬੰਦਾ ਸਵੇਰ ਤੋਂ ਸ਼ਾਮ ਤੱਕ ਕਮਾਈ ਕਰਦਾ ਹੈ, ਇਸ ਕਰਕੇ ਕਿ ਮੇਰਾ ਘਰ ਕਿਤੇ ਬਣ ਜਾਏ। ਦੁਕਾਨ ਵਿਚ ਕੀਤੀ ਹੋਈ ਕਮਾਈ ਘਰ ਬਣਾਉਂਦੀ ਹੈ, ਦੁਕਾਨ ਵਿਚ ਲਿਆ ਹੋਇਆ ਮੁਨਾਫ਼ਾ ਬੰਦੇ ਨੂੰ ਜ਼ਿੰਦਗੀ ਦੇ ਦਿਨ ਬਤੀਤ ਕਰਨ ਲਈ ਹਵੇਲੀਆਂ ਤੇ ਘਰ ਬਣਾਉਂਦਾ ਹੈ।

ਸੰਸਾਰ ਇਕ ਬਾਜ਼ਾਰ ਹੈ। ਜੇ ਨਾਮ ਧਨ ਖੱਟ ਕੇ ਚਲੇ ਜਾਵਾਂਗੇ ਤਾਂ ਰੱਬ ਦੇ ਘਰ ਵਿਚ ਸਾਡਾ ਟਿਕਾਣਾ ਬਣ ਜਾਵੇਗਾ। ਜਿਹੜੇ ਬੰਦੇ ਬਾਜ਼ਾਰ ਵਿਚ ਕਮਾਈ ਨਾ ਕਰਨ, ਉਹਨਾਂ ਦੇ ਘਰ ਕਿੱਥੇ ਬਣਨਗੇ। ਹਜ਼ੂਰ ਨੇ ਕਿਹਾ ਕਿ ਸੰਸਾਰ ਇਕ ਬਾਜ਼ਾਰ ਹੈ। ਬਾਣੀ ਵਿਚ ਆਇਆ ਹੈ ਕਿ ਕਿਉਂ ਦੁਨੀਆਂ ਤੋਂ ਨਫ਼ਰਤ ਕਰਦਾ ਪਿਆ ਹੈਂ, ਇਹ ਰੱਬ ਨੇ ਆਪਣਾ ਬਾਗ਼ ਬਣਾਇਆ ਹੈ। ਇਸ ਬਾਗ਼ ਵਿਚ ਫੁੱਲ ਵੱਖ-ਵੱਖ ਰੰਗਾਂ ਦੇ ਹਨ, ਪਰ ਚੇਤੇ ਰੱਖੀਂ, ਇਸ ਬਾਗ਼ ਦਾ ਮਾਲਕ ਇਕ ਹੀ ਹੈ। ਭਾਈ ਵੀਰ ਸਿੰਘ ਕਹਿੰਦੇ ਹਨ ਕਿ ਕੁਝ ਲੋਕ ਅਜਿਹੇ ਹਨ ਜਿਹੜੇ ਤੁਰਨ ਤੋਂ ਪਹਿਲਾਂ ਆਪਣੀ ਮੰਜ਼ਿਲ ਹੀ ਨਹੀਂ ਮਿੱਥਦੇ। ਦੁਨੀਆਂ ਦਾ ਕੋਈ ਵੀ ਇਨਸਾਨ ਉੱਨੀ ਦੇਰ ਤੱਕ ਤਰੱਕੀ ਨਹੀਂ ਕਰ ਸਕਦਾ ਜਿੰਨੀ ਦੇਰ ਤੱਕ ਆਪਣੀ ਮੰਜ਼ਿਲ ਨਹੀਂ ਮਿੱਥੇਗਾ। ਜਿਹੜੇ ਮੰਜ਼ਿਲ ਨਹੀਂ ਮਿੱਥਦੇ, ਉਹ ਦੁਰਾਹਿਆਂ ਤੇ ਚੁਰਾਹਿਆਂ 'ਤੇ ਭਟਕਦੇ ਫਿਰਦੇ ਹਨ। ਜਿਹੜੇ ਮੰਜ਼ਿਲ ਮਿੱਥ ਕੇ ਤੁਰਦੇ ਹਨ, ਉਹ ਆਪਣੇ ਮੁਕਾਮ 'ਤੇ ਪਹੁੰਚਦੇ ਹਨ। ਹਜ਼ੂਰ ਨੇ ਬਾਣੀ ਵਿਚ ਸਾਡੀ ਮੰਜ਼ਿਲ ਮਿੱਥੀ ਹੈ। ਰੋਜ਼ ਅਸੀਂ ਰਹਿਰਾਸਿ ਸਾਹਿਬ ਵਿਚ ਪੜ੍ਹਦੇ ਹਾਂ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

ਪਰ ਕੀ ਅਸੀਂ ਮੰਜ਼ਿਲ ਵੱਲ ਤੁਰੇ ਹਾਂ ?

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

(ਰਹਰਾਸਿ ਸਾਹਿਬ)

ਗੁਰੂ ਨੇ ਮੰਜ਼ਿਲ ਮਿੱਥ ਕੇ ਕਿਹਾ-

*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥*

(ਅੰਗ ੧੭੬)

ਬਾਬਾ ਜੀ ਨੇ ਕਿਹਾ ਕਿ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰ-

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ॥*

(ਅੰਗ ੨੦੭)

ਆਪਣੀ ਮੰਜ਼ਿਲ ਆਪਾਂ ਮਿੱਥ ਕੇ ਤੁਰੀਏ ਕਿ ਮੈਂ ਕੁਝ ਕਮਾਈ ਕਰਨੀ ਹੈ। ਸ਼ਬਦ ਸੀ-

*ਹਉ ਗੋਸਾਈ ਦਾ ਪਹਿਲਵਾਨੜਾ॥*

(ਅੰਗ ੭੪)

ਪਹਿਲਵਾਨੜੇ ਦਾ ਅੱਖਰੀ ਅਰਥ ਹੈ ਨਿੱਕਾ ਜਿਹਾ ਪਹਿਲਵਾਨ। ਕਹਿੰਦੇ ਹਨ ਕਿ ਮੈਂ ਆਪਣੇ ਗੁਸਾਈਂ ਦਾ, ਆਪਣੇ ਪ੍ਰਮਾਤਮਾ ਦਾ, ਆਪਣੇ ਸੁਆਮੀ ਦਾ ਇਕ ਨਿੱਕਾ ਜਿਹਾ ਪਹਿਲਵਾਨ ਹਾਂ। ਸੰਸਾਰ-ਅਖਾੜੇ ਵਿਚ ਉਤਰਿਆ ਹਾਂ। ਮੇਰੇ ਸਾਹਮਣੇ ਪੂਰਨ ਪਹਿਲਵਾਨ ਫੇਰੀਆਂ ਪਏ ਪਾਉਂਦੇ ਹਨ। ਕਦੀ ਕਾਮ ਫੇਰੀ ਪਾਉਂਦਾ ਹੈ, ਕਦੀ ਕ੍ਰੋਧ ਫੇਰੀ ਪਾਉਂਦਾ ਹੈ, ਕਦੀ ਅੰਦਰ ਦਾ ਲੋਭ ਫੇਰੀ ਪਾਉਂਦਾ ਹੈ। ਮੈਂ ਸਭ 'ਤੇ ਕਾਬੂ ਪਾਉਣ ਦਾ ਯਤਨ ਕਰਾਂ, ਪਰ ਹੰਕਾਰ ਇੰਨਾ ਭੈੜਾ ਹੈ ਕਿ ਇਹ ਛੇਤੀ ਕੀਤਿਆਂ ਅਖਾੜੇ ਵਿਚੋਂ ਬਾਹਰ ਨਿਕਲਦਾ ਨਹੀਂ। ਕਹਿੰਦੇ ਹਨ ਕਿ ਗੁਰੂ ਮੇਰਾ ਕੁਸ਼ਤੀ ਦੇਖਣ ਆਇਆ ਹੈ। ਪਹਿਲਵਾਨ ਅਖਾੜੇ ਵਿਚ ਉਤਰਨੇ ਹਨ। ਪ੍ਰਮਾਤਮਾ ਖ਼ੁੱਦ ਕੁਸ਼ਤੀ ਵਿਚ ਆ ਕੇ ਦੇਖਦਾ ਹੈ ਤੇ ਗੁਰੂ ਅਖਾੜੇ ਦੇ ਬਾਹਰ ਬੈਠਾ ਸੀ। ਇਕ ਆਇਆ ਗੁਰੂ ਦੀ ਭਾਵਨਾ ਵਾਲਾ ਤੇ ਕਹਿਣ ਲੱਗਾ ਕਿ ਮੈਂ ਅਖਾੜੇ ਵਿਚ ਉਤਰਨ ਲੱਗਾ ਹਾਂ। ਕੀ ਮੈਂ ਇਸ ਪਹਿਲਵਾਨ 'ਤੇ ਫ਼ਤਿਹ ਪਾ ਸਕਾਂਗਾ ? ਗੁਰੂ ਜੀ ਨੇ ਕਿਹਾ ਕਿ ਜਾ ਮੇਰੀ ਅਸੀਸ ਤੇਰੇ ਨਾਲ ਹੈ। ਤੂੰ ਜੇ ਰੱਬ ਦੇ ਨਾਮ ਨਾਲ ਜੁੜੇਂਗਾ ਤਾਂ ਤੂੰ ਪੰਜਾਂ ਨੂੰ ਜਿੱਤ ਕੇ ਆਏਂਗਾ। ਸਾਹਿਬ ਨੇ ਕਿਹਾ-

*ਹਉ ਗੋਸਾਈ ਦਾ ਪਹਿਲਵਾਨੜਾ॥*
*ਮੈ ਗੁਰ ਮਿਲਿ ਉਚ ਦੁਮਾਲੜਾ॥*

(ਅੰਗ ੭੪)

ਮੇਰਾ ਦੁਮਾਲਾ ਆਪਣੇ ਕਰਕੇ ਉੱਚਾ ਨਹੀਂ। ਕਦੀ ਵੀ ਇਸ ਚੀਜ਼ ਨੂੰ ਭੁੱਲਿਉ ਨਾ ਕਿ ਪ੍ਰਮਾਤਮਾ ਕੋਈ ਵੀ ਦਾਤ ਦਿੰਦਾ ਹੈ ਤਾਂ ਉਸਨੂੰ ਗੁਰੂ ਨਾਲ ਮਿਲਾ ਕੇ ਦੇਖੋ। ਆਪਣੀ ਕਮਾਈ ਨਾਲ ਤਾਂ ਅਸੀਂ ਇਕ ਸੁਆਸ ਵੀ ਨਹੀਂ ਲੈ ਸਕਦੇ। ਸਾਹਿਬ ਨੇ ਕਿਹਾ–

*ਸਭ ਹੋਈ ਛਿੰਝ ਇਕਠੀਆ*

ਛਿੰਜ ਪਈ ਹੈ, ਪਤਾ ਨਹੀਂ ਕਿੰਨੇ ਕੁ ਲੋਕ ਰੱਬ ਨੇ ਛਿੰਜ ਦੇਖਣ ਵਾਲੇ ਪੈਦਾ ਕਰ ਦਿੱਤੇ–

*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥*
*ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥*
*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥*

(ਅੰਗ ੭੪)

ਗੁਰੂ ਨੇ ਪਿੱਠ 'ਤੇ ਥਾਪੀ ਦਿੱਤੀ ਤੇ ਮੈਂ ਪੰਜਾਂ ਜੁਆਨਾਂ ਨੂੰ ਜਿੱਤ ਕੇ ਆਇਆ ਹਾਂ। ਜੇ ਗੁਰਮੁਖ ਦੀ ਚਾਲੀ ਚੱਲਾਂਗੇ ਤਾਂ ਨਾਮ ਵਾਲੇ ਪਾਸੇ ਤੁਰਾਂਗੇ। ਇੰਨੀ ਗੱਲ ਸਮਝੀਏ ਕਿ ਅਸੀਂ ਕਿਸ ਲਈ ਆਏ ਹਾਂ। ਪਹਿਲਾਂ ਜੀਉਂਦਿਆਂ ਇਹ ਸਮਝੀਏ–

*ਮਨ ਗੁਰ ਮਿਲਿ ਕਾਜ ਸਵਾਰੇ॥*

(ਅੰਗ ੧੩)

ਤੇ ਜਿਨ੍ਹਾਂ ਦਾ ਕਾਜ ਸਵਰ ਜਾਏ, ਉਹ ਫਿਰ ਕਹਿੰਦੇ ਹਨ–

*ਰਾਮ ਰਸੁ ਪੀਆ ਰੇ॥*
*ਜਿਹ ਰਸ ਬਿਸਰਿ ਗਏ ਰਸ ਅਉਰ॥*

(ਅੰਗ ੩੩੭)

ਰਾਮ ਰੱਸ ਦੇ ਪਿਆਕੜ ਜਦੋਂ ਦੁਨੀਆਂ ਤੋਂ ਤੁਰਦੇ ਹਨ ਤਾਂ ਪਿੱਛੋਂ ਸੰਗਤ ਖਲੋ ਕੇ ਕਹਿੰਦੀ ਹੈ–

*ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥*

(ਅੰਗ ੭੪)

ਇੰਨੀਆਂ ਕੁ ਬੇਨਤੀਆਂ ਆਪ ਜੀ ਨੇ ਸਵੀਕਾਰ ਕਰਨੀਆਂ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇਥੇ ਕਿਸੇ ਨੇ ਧਨ ਨਾਲ ਮੱਥਾ ਟੇਕਿਆ ਹੋਣੈ, ਕਿਸੇ ਨੇ ਖ਼ਾਲੀ ਵੀ ਟੇਕਿਆ ਹੋਣੈ, ਪਰ ਸਭ ਤੋਂ ਵੱਡੀ ਚੀਜ਼ ਜਿਹੜੀ ਤੁਸੀਂ ਗੁਰੂ ਦੇ ਚਰਨਾਂ ਵਿਚ ਦੇ ਕੇ ਚੱਲੇ ਹੋ, ਉਹ ਹਨ ਆਪਣੇ ਸੁਆਸ। ਜੇ ਇਹ ਕਹਿੰਦੇ ਹਾਂ ਕਿ ਗੁਰੂ ਕੋਲ ਇਕ ਕੌਡੀ ਰੱਖੀਏ ਤੇ ਗੁਰੂ ਕਰੋੜਾਂ ਦੇ ਦਿੰਦਾ ਹੈ ਤਾਂ ਅੱਜ ਇਹ ਅਰਦਾਸ ਕਰਕੇ ਜਾਈਏ ਕਿ ਐ ਸੱਚੇ ਪਾਤਸ਼ਾਹ !

ਅੱਜ ਇੰਨੇ-ਕੁ ਸੁਆਸ ਮੈਂ ਤੇਰੇ ਚਰਨਾਂ ਵਿਚ ਰੱਖ ਕੇ ਗਿਆ ਹਾਂ, ਇਹਨਾਂ ਵਿਚ ਬਰਕਤ ਪਾਈਂ ਤਾਂਕਿ ਬਾਕੀ ਦੇ ਸਾਰੇ ਸੁਆਸ ਤੇਰੇ ਬਣ ਜਾਣ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਕਬਹੂ ਨ ਸਿਮਰਿਓ ਰਾਮੁ

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥*

(ਅੰਗ ੭੨੧)

*ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥*
*ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥*

(ਅੰਗ ੧੧੦੫)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪਹਿਲੀ ਬੇਨਤੀ ਕੀਤੀ ਗਈ ਹੈ ਕਿ ਜਿਹੜੇ ਇਕ ਨਾਲ ਜੁੜੇ ਹਨ, ਉਹਨਾਂ ਦੀ ਹਰ ਤਰ੍ਹਾਂ ਦੀ ਮੁਥਾਜੀ ਦੂਰ ਹੋ ਗਈ। ਕੋਈ ਵੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਪੜ੍ਹੋ, ਇਕ ਨਾਲ ਜੁੜੇ ਹੋਏ ਹੀ ਬੇਮੁਥਾਜ ਹਨ। ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਇਸ ਦੁਨੀਆਂ ਵਿਚ ਕਿਸੇ ਬੰਦੇ ਨੂੰ ਵੀ ਝਾਤੀ ਮਾਰ ਕੇ ਦੇਖੋ, ਉਹ ਕਿਸੇ ਨਾ ਕਿਸੇ ਧੜੇ ਨਾਲ ਜੁੜ ਕੇ ਹੀ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰਦਾ ਹੈ।

ਹਜ਼ੂਰ ਨੇ ਫ਼ੁਰਮਾਇਆ ਹੈ ਕਿ ਕਿਸੇ ਨੂੰ ਇਸ ਗੱਲ 'ਤੇ ਹੀ ਬੜਾ ਮਾਣ ਹੋ ਜਾਂਦਾ ਹੈ ਕਿ ਮੇਰੇ ਪੁੱਤਰ ਦੀਆਂ ਬਾਹਾਂ ਵਿਚ ਬਹੁਤ ਬੱਲ ਹੈ। ਕਿਸੇ ਨੂੰ ਇਹ ਹੀ ਬੜਾ ਯਕੀਨ ਬਣ ਜਾਂਦਾ ਹੈ ਕਿ ਮੇਰੇ ਜਵਾਈ ਦਾ ਜਿੰਨਾ ਨਾਮ ਚੱਲਦਾ ਹੈ, ਇੰਨਾ ਕਿਸੇ ਹੋਰ ਦਾ ਨਹੀਂ। ਪਰ ਚੇਤੇ ਰੱਖਿਓ, ਅਜਿਹੇ ਬੰਦੇ ਦਾ ਅੰਦਰ ਵਾਲਾ ਜਿਹੜਾ ਮਨ ਹੈ, ਉਹ ਇਕ ਦੇ ਭਰੋਸੇ ਤੋਂ ਖਿਸਕ ਕੇ ਬਾਹਰੋਂ ਇਕ ਦੀ ਗੱਲ ਕਰਦਾ ਹੈ, ਪਰ ਹਕੀਕਤ ਵਿਚ ਅੰਦਰੋਂ ਉਹ ਵੀ ਕਿਸੇ ਆਦਮੀ ਦੇ ਭਰੋਸੇ 'ਤੇ ਜੀਅ ਰਿਹਾ ਹੈ। ਇਹ ਭਰੋਸਾ ਕਿ ਮੇਰੇ ਧੜੇ ਵਿਚ ਬੜੀ ਤਾਕਤ ਹੈ, ਮੇਰੇ ਪੁੱਤਰ ਕੋਲ ਬੜੀ ਤਾਕਤ ਹੈ, ਮੇਰੇ ਦਾਮਾਦ ਕੋਲ ਬੜੀ ਤਾਕਤ ਹੈ, ਮੇਰੇ ਕੁੜਮਾਂ ਕੋਲ ਬੜੀ ਤਾਕਤ ਹੈ, ਮੈਨੂੰ ਕਿਸੇ ਦੀ ਕੀ ਪ੍ਰਵਾਹ ਹੈ ? ਮੇਰੀ ਤਾਂ ਸਰਕਾਰੇ ਦਰਬਾਰੇ ਬਹੁਤ ਚੱਲਦੀ ਹੈ। ਪਰੰਤੂ ਸੱਚ ਜਾਣਨਾ, ਇਹ ਵੀ ਗੱਲਾਂ ਇਕ ਦੇ ਰਸਤੇ ਵਿਚ ਰੁਕਾਵਟ ਹਨ ਤੇ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜੇ ਮੈਨੂੰ ਕੋਈ ਪੁੱਛ ਕੇ ਦੇਖੇ, ਅਸੀਂ ਤਾਂ ਗੁਰ ਪ੍ਰਸਾਦਿ ਦੇ ਦੁਆਰਾ ਕੇਵਲ ਇਕ ਪ੍ਰਮਾਤਮਾ ਨੂੰ ਹੀ ਆਪਣਾ ਧੜਾ ਬਣਾਇਆ ਹੈ। ਹਜ਼ੂਰ ਦੇ ਬਚਨ ਹਨ-

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥*
*ਹਮਾਰਾ ਧੜਾ ਹਰਿ ਰਹਿਆ ਸਮਾਈ॥ ੧ ॥*
*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ*
*ਹਉ ਹਰਿ ਗੁਣ ਗਾਵਾ ਅਸੰਖ ਅਨੇਕ॥ ੧ ॥ ਰਹਾਉ॥*

(ਅੰਗ ੩੬੬)

ਮੇਰਾ ਇਕ ਤੋਂ ਬਿਨਾਂ ਹੋਰ ਕੋਈ ਧੜਾ ਨਹੀਂ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਵਾਲਿਓ ! ਗੁਰਮੁਖਾਂ ਨੇ ਆਸਾ ਦੀ ਵਾਰ ਵਿਚੋਂ ਕੁਝ ਪ੍ਰਮਾਣ ਦੇਣੇ ਸ਼ੁਰੂ ਕੀਤੇ ਸਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਤਿੰਨਾਂ ਦੀ ਸਿਫ਼ਤ ਸਾਨੂੰ ਮਿਲੇਗੀ ਤੇ ਚੇਤੇ ਰੱਖਿਓ, ਇਹ ਤਿੰਨੇ ਅਸਲ ਵਿਚ ਅੰਤਰ-ਆਤਮੇ ਅਭੇਦ ਹਨ।

ਪਹਿਲੀ ਸਿਫ਼ਤ-ਸਾਲਾਹ ਮਿਲੇਗੀ ਕੇਵਲ ੧ਓ ਦੀ। ਦੂਜੀ ਸਿਫ਼ਤ-ਸਾਲਾਹ ਮਿਲੇਗੀ ਇਕ ਦੇ ਚਰਨਾਂ ਵਿਚ ਜੋੜਨ ਵਾਲੇ ਸਤਿਗੁਰੂ ਦੀ ਤੇ ਤੀਜੀ ਗੁਰੂ ਗ੍ਰੰਥ ਸਾਹਿਬ ਵਿਚ ਸਿਫ਼ਤ ਮਿਲੇਗੀ, ਜਿਹੜੇ ਗੁਰਪ੍ਰਸਾਦਿ ਲੈ ਕੇ ਅਤੇ ਗੁਰੂ 'ਤੇ ਭਰੋਸਾ ਕਰਕੇ ਇਕ ਨਾਲ ਜੁੜ ਗਏ। ਕਈ ਵਾਰੀ ਆਪਾਂ ਇਹ ਵੀ ਸ਼ਬਦ ਕਹਿੰਦੇ ਹਾਂ ਕਿ ਲਉ ਗੁਰਮੁਖੋ, ਇਹ ਤਾਂ ਦੇਹ ਦੀ ਗੱਲ ਹੋ ਗਈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲਿਓ ! ਆਪਣੇ ਅੰਦਰ ਪਾਖੰਡ ਰੱਖ ਕੇ ਕੋਈ ਤੁਰੇ ਤਾਂ ਸੱਚਮੁੱਚ ਉਹ ਦੇਹ ਦਾ ਪੁਜਾਰੀ ਹੈ ਪਰ ਇਸ ਦੇਹ ਦੇ ਵਿਚ ਗੁਰੂ ਦਾ ਸ਼ਬਦ ਵਰਤ ਰਿਹਾ ਹੈ, ਤਾਂ ਚੇਤੇ ਰੱਖਿਓ, ਉਸ ਦੇਹ ਨੂੰ ਵੀ ਆਪਾਂ ਸੁੱਟ ਨਹੀਂ ਪਾਵਾਂਗੇ।

ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਤੁਸੀਂ ਪੜ੍ਹਦੇ ਹੋ ਕਿ ਜਿਸ ਸਰੀਰ ਵਿਚ ਪ੍ਰਮਾਤਮਾ ਦੀ ਭਗਤੀ ਨਹੀਂ, ਹਕੀਕਤ ਵਿਚ ਉਹ ਮਨੁੱਖਾ ਦੇਹੀ ਹੋ ਕੇ ਵੀ ਮਨੁੱਖ ਨਹੀਂ ਤੇ ਜਿਸ ਮਨੁੱਖ ਅੰਦਰ ਗੁਰੂ ਦਾ ਸ਼ਬਦ ਟਿੱਕ ਗਿਆ, ਸੱਚ ਜਾਣੋ ਉਹ ਮਨੁੱਖ ਹੁੰਦੇ ਹੋਏ ਵੀ ਜਿਊਂਦੇ ਜੀਅ ਭਗਵਾਨ ਦਾ ਰੂਪ ਹੋ ਚੁੱਕਾ ਹੈ। ਬਾਬਾ ਜੀ ਨੇ ਦੋ ਪ੍ਰਮਾਣ ਦਿੱਤੇ ਹਨ-

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥*

(ਅੰਗ ੧੪੨੮)

ਤੇ ਨਾਲ ਹੀ ਬਖ਼ਸ਼ਿਸ਼ ਕੀਤੀ ਕਿ—

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਕਹਿੰਦੇ ਹਨ, ਹਕੀਕਤ ਵਿਚ ਜਿਸ ਦੇ ਅੰਦਰ ਸਾਈਂ ਵਰਤਦਾ ਹੈ, ਉਹ ਉਸ ਦਾ ਰੂਪ ਹੋ ਗਿਆ। ਇਸੇ ਨੂੰ ਕਲਗੀਧਰ ਸੁਆਮੀ ਜੀ ਨੇ ਕਿਹਾ ਹੈ ਕਿ-

*ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥*

(ਬਚਿੱਤ੍ਰ ਨਾਟਕ)

ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਬਚਨ ਪੜ੍ਹਦੇ ਹਾਂ ਤਾਂ ਕਹਿੰਦੇ ਹਨ ਕਿ ਜਿਸ ਨੇ ਸ਼ਬਦ ਨੂੰ ਕਮਾਇਆ ਹੈ, ਉਸੇ ਨੂੰ ਬਾਬਾ ਜੀ ਨੇ ਕਿਹਾ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਹੁਣ ਗੁਰਸਿੱਖ ਕੌਣ ਹੈ ? ਜਿਸ ਸਿੱਖ ਦੇ ਵਿਚੋਂ ਗੁਰੂ ਦੀ ਝਲਕ ਪਵੇ। ਸਿੱਖ ਦਾ ਕੇਵਲ ਬਾਹਰਮੁੱਖੀ ਸਰੂਪ ਕਰਕੇ, ਬਾਹਰ ਦੇ ਭੇਖ ਕਰਕੇ, ਜੁੜਨ ਦਾ ਅਰਥ ਕੀ ਹੈ ? ਜੇ ਅਸੀਂ ਜ਼ਬਾਨ ਨਾਲ ਕਹੀ ਜਾਈਏ ਕਿ ਮੈਂ ਗੁਰੂ ਨਾਲ ਬਹੁਤ ਜੁੜਿਆ ਹਾਂ, ਚੇਤੇ ਰੱਖਿਉ, ਜ਼ਬਾਨ ਨਾਲ ਜੁੜਨ ਦਾ ਕੋਈ ਲਾਭ ਨਹੀਂ, ਜਿੰਨੀ ਦੇਰ ਤੱਕ ਅਸੀਂ ਅੰਤਰ-ਆਤਮੇ ਨਹੀਂ ਜੁੜਦੇ। ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਕਬੀਰ ਸਾਹਿਬ ਨੇ ਇਕ ਪ੍ਰਮਾਣ ਬਖ਼ਸ਼ਿਆ ਹੈ। ਸਾਵਣ ਦਾ ਮਹੀਨਾ ਆਇਆ ਤੇ ਅੰਬਾਂ ਦੇ ਵਿਚ ਰੱਸ ਭਰਨ ਲੱਗਾ ਤੇ ਬਾਬਾ ਕਬੀਰ ਸਾਹਿਬ ਕਹਿੰਦੇ ਹਨ ਕਿ ਮਾਲੀ ਨੇ ਜਦੋਂ ਦੇਖਿਆ ਕਿ ਅੰਬ ਰੱਸ ਨਾਲ ਭਰ ਗਏ ਹਨ ਤਾਂ ਉਹ ਟਾਹਣੀ ਨਾਲ ਲੱਗੇ ਹੋਏ ਅੰਬਾਂ ਨੂੰ ਤੋੜਨ ਆਇਆ। ਇਕ ਫਲ ਉਹ ਹੈ ਜਿਹੜਾ ਟਾਹਣੀ ਨਾਲ ਜੁੜਿਆ ਹੈ। ਉਸ ਦਾ ਰੰਗ ਵੀ ਲਾਲ ਸੁਰਖ਼ ਹੈ। ਉਸ ਦੇ ਰੰਗ ਦੇ ਵਿਚ ਵੀ ਮਿਠਾਸ ਭਰੀ ਗਈ ਤੇ ਦੂਜਾ ਉਸੇ ਟਾਹਣੀ ਦੇ ਨਾਲ ਇਕ ਫਲ ਲੱਗਾ ਹੈ ਜਿਸ ਦਾ ਰੰਗ ਵੀ ਕਾਲਾ ਪੈ ਗਿਆ ਹੈ, ਪੱਥਰ ਦੀ ਤਰ੍ਹਾਂ ਕਠੋਰ ਹੋ ਗਿਆ ਹੈ ਤੇ ਮਨ ਵਿਚ ਇਕ ਖ਼ਿਆਲ ਆਇਆ ਕਿ ਇਕੋ ਰੁੱਖ ਦੀ ਟਾਹਣੀ ਨਾਲ ਦੋ ਫਲ ਜੁੜੇ ਹਨ। ਇਕ ਅੰਬ ਰੱਸ ਨਾਲ ਭਰਿਆ ਹੈ ਤੇ ਜੁੜਿਆ ਦੂਜਾ ਵੀ ਹੈ ਤੇ ਦੂਜੇ ਦਾ ਰੰਗ ਕਾਲਾ ਤੇ ਪੱਥਰ ਦੀ ਤਰ੍ਹਾਂ ਕਠੋਰ ਹੈ। ਉਸ ਦਾ ਵਿਕਾਸ ਵੀ ਨਹੀਂ ਹੋਇਆ। ਦੇਖਣ ਨੂੰ ਦੋਨੋਂ ਫਲ ਇਕੋ ਹੀ ਟਾਹਣੀ ਨਾਲ ਜੁੜੇ ਹਨ। ਕੀ ਦਰੱਖ਼ਤ ਨੇ ਵਿਤਕਰਾ ਕੀਤਾ ਕਿ ਇਕ ਨੂੰ ਰੱਸ ਨਾਲ ਭਰਪੂਰ ਕਰ ਦਿੱਤਾ ਤੇ ਦੂਜਾ ਰੱਸ ਤੋਂ ਵਾਂਝਾ ਰਹਿ ਗਿਆ ? ਜਦੋਂ ਮਾਲੀ ਨੂੰ ਪੁੱਛਿਆ ਤਾਂ ਉਸਨੇ ਬੜਾ ਕਮਾਲ ਦਾ ਉੱਤਰ ਦਿੱਤਾ। ਕਹਿਣ

ਲੱਗਾ, ਹਕੀਕਤ ਇਹ ਹੈ ਕਿ ਜਦੋਂ ਇਹ ਫਲ ਟਾਹਣੀ ਨਾਲ ਲੱਗੇ ਸਨ, ਉਸ ਤੋਂ ਕੁਝ ਸਮਾਂ ਬਾਅਦ ਤੇਜ਼ ਹਨੇਰੀ ਆਈ, ਤੇਜ਼ ਤੂਫ਼ਾਨ ਆਇਆ, ਤੇਜ਼ ਝੱਖੜ ਆਇਆ ਤੇ ਜਿਸ ਫਲ ਦਾ ਰੰਗ ਤੂੰ ਕਾਲਾ ਦੇਖਦਾ ਪਿਆ ਹੈਂ, ਪੱਥਰ ਦੀ ਤਰ੍ਹਾਂ ਕਠੋਰ ਦੇਖਦਾ ਹੈਂ, ਸੱਚ ਜਾਣੀ, ਜਿਸ ਦਿਨ ਝੱਖੜ ਆਇਆ, ਉਸ ਦਿਨ ਅੰਦਰੋਂ ਟੁੱਟ ਗਿਆ ਸੀ, ਛਿਲਕੇ ਕਰਕੇ ਟਾਹਣੀ ਨਾਲ ਜੁੜਿਆ ਰਿਹਾ ਪਰ ਅੰਦਰੋਂ ਟੁੱਟ ਗਿਆ। ਬਾਹਰੋਂ ਜਿੰਨੀਆਂ ਮਰਜ਼ੀ ਜੁੜਨ ਦੀਆਂ ਗੱਲਾਂ ਕਰੇ, ਜੇ ਅੰਦਰੋਂ ਟੁੱਟ ਗਿਆ ਤਾਂ ਉਸ ਦੇ ਵਿਚ ਕਦੀ ਰੱਸ ਨਹੀਂ ਭਰਿਆ ਜਾ ਸਕਦਾ।

ਸੱਚ ਜਾਣੋ, ਅੱਜ ਜ਼ਿਆਦਾਤਰ ਸਾਡੀ ਹਾਲਤ ਇਹ ਹੀ ਹੈ ਕਿ ਅਸੀਂ ਭੇਖ ਕਰਕੇ ਜੁੜਨ ਦੀ ਗੱਲ ਕਰਦੇ ਹਾਂ। ਪਰ ਅਮਿਉ ਰੱਸ ਨੂੰ ਜਾਣਨ ਵਾਲਾ ਕੋਈ ਟਾਵਾਂ-ਟਾਵਾਂ ਮਿਲਦਾ ਹੈ। ਪ੍ਰੋਫ਼ੈਸਰ ਪੂਰਨ ਸਿੰਘ ਜਿਸਨੂੰ ਪੰਜਾਬ ਦਾ ਛੇਵਾਂ ਦਰ ਕਿਹਾ ਜਾਂਦਾ ਹੈ। ਜਿਸਨੂੰ ਬਹੁਤ ਸੱਜਣ, ਹੋ ਸਕਦਾ ਹੈ ਆਤਮ ਅਭਿਆਸੀ ਪੜ੍ਹਦੇ ਹੋਣਗੇ, ਕਿਉਂਕਿ ਉਸਦੇ ਅੰਦਰ ਸੰਕੀਰਨਤਾ ਨਹੀਂ, ਅੰਦਰੋਂ ਭਿੱਜਿਆ ਹੋਇਆ ਹੈ। ਉਸਨੇ ਬਹੁਤ ਸੋਹਣੀ ਇਕ ਗੱਲ ਕਹੀ। ਕਹਿੰਦਾ ਹੈ ਕਿ ਸਾਗਰ ਦੇ ਪਾਣੀ ਦੀਆਂ ਲਹਿਰਾਂ ਉੱਤੇ ਸਿੱਪੀ ਤਰਦੀ ਹੈ। ਸਿੱਪੀ ਦਾ ਮੂੰਹ ਹਮੇਸ਼ਾ ਖੁੱਲ੍ਹਾ ਰਹਿੰਦਾ ਹੈ। ਜੇ ਕੋਈ ਆਦਮੀ ਉਸ ਸਿੱਪੀ ਨੂੰ ਫੜ ਕੇ ਯਤਨ ਕਰੇ ਕਿ ਇਸ ਦੇ ਮੂੰਹ ਨੂੰ ਮੈਂ ਆਪਣੀਆਂ ਹੱਥਾਂ ਦੀਆਂ ਉਂਗਲੀਆਂ ਨਾਲ ਦਬਾ ਕੇ ਬੰਦ ਕਰਨਾ ਚਾਹਵਾਂ ਤਾਂ ਕਦੀ ਵੀ ਹੱਥਾਂ ਦੇ ਜ਼ੋਰ ਨਾਲ ਸਿੱਪੀ ਦਾ ਮੂੰਹ ਬੰਦ ਨਹੀਂ ਹੁੰਦਾ। ਜੇ ਅਰਸ਼ਾਂ ਤੋਂ ਬੱਦਲ ਆਇਆ, ਇਕ ਸਵਾਂਤੀ ਬੂੰਦ ਡਿੱਗੀ, ਸਿੱਪੀ ਦਾ ਮੂੰਹ ਖੁੱਲ੍ਹਾ ਸੀ ਤੇ ਬੱਦਲਾਂ ਵਿਚੋਂ ਡਿੱਗੀ ਹੋਈ ਸਵਾਂਤੀ ਦੀ ਬੂੰਦ ਜਦੋਂ ਸਿੱਪੀ ਵਿਚ ਪ੍ਰਵੇਸ਼ ਕੀਤੀ ਤਾਂ ਕੁਦਰਤ ਦਾ ਇਕ ਨੇਮ ਹੈ ਕਿ ਸਿੱਪੀ ਦਾ ਮੂੰਹ ਜਿਹੜਾ ਹੱਥ ਨਾਲ ਦਬਾਇਆਂ ਬੰਦ ਨਹੀਂ ਸੀ ਹੁੰਦਾ, ਬੂੰਦ ਡਿੱਗਣ ਦੀ ਦੇਰ ਹੈ ਕਿ ਸਿੱਪੀ ਦਾ ਮੂੰਹ ਆਪਣੇ ਆਪ ਹੀ ਬੰਦ ਹੋ ਜਾਂਦਾ ਹੈ। ਮੂੰਹ ਬੰਦ ਹੋਣ ਦੀ ਦੇਰ ਸੀ ਕਿ ਜਿਹੜੀ ਸਿੱਪੀ ਪਾਣੀ ਦੇ ਉੱਪਰ ਤਰ ਰਹੀ ਸੀ, ਅਚਨਚੇਤ ਸਿੱਪੀ ਪਾਣੀ ਦੇ ਵਿਚ ਡੁੱਬਣ ਲੱਗ ਪਈ। ਸਿਆਣੇ ਕਹਿੰਦੇ ਹਨ ਕਿ ਜਿੰਨੀ ਡੂੰਘੀ ਪਾਣੀ ਵਿਚ ਜਾ ਕੇ ਸਿੱਪੀ ਡੁੱਬਦੀ ਹੈ, ਉੱਨਾ ਕੀਮਤੀ ਮੋਤੀ ਨੂੰ ਜਨਮ ਦਿੰਦੀ ਹੈ।

ਪ੍ਰੋਫ਼ੈਸਰ ਪੂਰਨ ਸਿੰਘ ਨੇ ਬਹੁਤ ਸੋਹਣੀ ਗੱਲ ਕਹੀ ਹੈ। ਕਹਿਣ ਲੱਗੇ, ਇਸ ਸੰਸਾਰ ਵਿਚ ਦੋ ਤਰ੍ਹਾਂ ਦੇ ਲੋਕ ਰੱਬ ਦੀ ਗੱਲ ਕਰਦੇ ਹਨ। ਇਕ ਹਨ ਲਹਿਰਾਂ ਦੇ ਉੱਪਰ ਤਰਨ ਵਾਲੀ ਸਿੱਪੀ ਦੀ ਤਰ੍ਹਾਂ ਜਿਨ੍ਹਾਂ ਦੇ ਮੂੰਹ ਤਾਂ ਬਹੁਤ ਖੁੱਲ੍ਹੇ ਹਨ, ਪਰ ਖਿਮਾ ਕਰਿਉ, ਉਹਨਾਂ ਦੇ ਅੰਦਰ ਬੂੰਦ ਨਾਮ ਦੀ ਕੋਈ ਚੀਜ਼ ਨਹੀਂ। ਜੇ ਅਸੀਂ ਯਤਨ ਕਰੀਏ ਕਿ ਕਿਸੇ ਤਰੀਕੇ ਕਰਮ-ਕਾਂਡ ਨਾਲ, ਭੇਖ ਨਾਲ ਇਹ ਜੁੜੇ ਹੋਏ ਦੀ ਨਕਲ ਕਰਕੇ ਇਸ ਦਾ ਮੂੰਹ ਬੰਦ ਕੀਤਾ ਜਾਏ, ਤਾਂ ਹੱਥਾਂ ਨਾਲ ਸਿੱਪੀ ਦਾ ਮੂੰਹ ਕਦੀ ਬੰਦ ਨਹੀਂ ਹੁੰਦਾ। ਸਵਾਂਤੀ ਬੂੰਦ ਡਿੱਗੇ ਤਾਂ ਸਿੱਪੀ ਦਾ ਮੂੰਹ ਬੰਦ ਹੋ ਜਾਂਦਾ ਹੈ। ਇਕ ਉਹ ਹਨ ਜਿਹੜੇ ਸਿੱਪੀ ਦੀ ਤਰ੍ਹਾਂ ਹਲਕੇ ਪਾਣੀ ਉੱਪਰ ਤਰਦੇ ਹਨ, ਇਕ ਉਹ ਹਨ ਜਿਨ੍ਹਾਂ ਅੰਦਰ ਗੁਰੂ ਨੇ ਅਮਿਉ ਰੱਸ ਦੀ ਇਕ ਬੂੰਦ ਟਿਕਾਅ

ਦਿੱਤੀ ਹੈ। ਸੱਚ ਜਾਣੋ, ਅੰਦਰ ਬੂੰਦ ਟਿੱਕਣ ਦੀ ਦੇਰ ਸੀ ਕਿ ਬੋਲਣ ਵਾਲਾ ਮੂੰਹ ਆਪਣੇ ਆਪ ਬੰਦ ਹੋ ਗਿਆ। ਜਦੋਂ ਉਹ ਮੂੰਹ ਬੰਦ ਹੋਇਆ ਤਾਂ ਕਾਫ਼ੀ ਡੂੰਘਾ ਉਹ ਸਿਮਰਨ ਵਿਚ, ਸਮਾਧੀ ਵਿਚ ਚਲਾ ਗਿਆ। ਜਿੰਨਾ ਡੂੰਘਾ ਕੋਈ ਆਪਣੇ ਅੰਤਰ ਆਤਮੇ ਡੁੱਬਦਾ ਹੈ, ਚੇਤੇ ਰੱਖਿਉ, ਉੱਨਾ ਕੀਮਤੀ ਨਾਮ ਦਾ ਖ਼ਜ਼ਾਨਾ ਉਸ ਦੇ ਹੱਥ ਲੱਗਦਾ ਹੈ। ਹਜ਼ੂਰ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾ ਕੀਤੀ ਹੈ-

*ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ॥*
*ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥*

(ਅੰਗ ੧੩੭੧)

ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ ਦੀ ਵਾਰ ਹੈ। ਦੇਖੋ ਇਸ ਵਾਰ ਨੂੰ ਸਵੇਰੇ ਕਿਉਂ ਗਾਇਆ ਜਾਂਦਾ ਹੈ ? ਹਾਲਾਂਕਿ ਵਾਰ ਦਾ ਸੰਬੰਧ ਤਕਰੀਬਨ ਬਹਾਦਰ ਸੂਰਮਿਆਂ ਨਾਲ ਹੁੰਦਾ ਹੈ ਤੇ ਗੁਰੂ ਸਾਹਿਬ ਨੇ ਸਿਫ਼ਤੋ-ਸਾਲਾਹ ਦੀਆਂ ਇਹ ਵਾਰਾਂ ਕਹੀਆਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਇਹ 22 ਵਾਰਾਂ ਹਨ। 22 ਵਿਚੋਂ 20 ਵਾਰਾਂ ਦੀਆਂ ਪਉੜੀਆਂ ਨਾਲ ਸਲੋਕ ਹਨ। ਦੋ ਵਾਰਾਂ ਕੇਵਲ ਪਉੜੀਆਂ ਹਨ। ਉਹਨਾਂ ਨਾਲ ਕੋਈ ਸਲੋਕ ਨਹੀਂ। ਵਾਰ ਦਾ ਸੰਬੰਧ ਢਾਡੀ ਦੇ ਨਾਲ ਹੈ। ਢਾਡੀ ਦਾ ਅਰਥ ਹੈ ਸਿਫ਼ਤੋ-ਸਾਲਾਹ ਕਰਨ ਵਾਲਾ ਤੇ ਗੁਰੂ ਸਾਹਿਬ ਨੇ ਆਪਣੇ ਲਈ ਸ਼ਬਦ ਵੀ ਵਰਤਿਆ ਹੈ-

*ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥*

(ਅੰਗ ੪੬੮)

*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥*

(ਅੰਗ ੯੧)

ਕਹਿੰਦੇ ਹਨ ਕਿ ਨੱਥੇ ਅਤੇ ਅਬਦੁੱਲੇ ਨੇ ਦੋ ਮਹੀਨਿਆਂ ਵਿਚ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਨਮੁੱਖ ਖਲੋ ਕੇ ਗੁਰੂ ਗ੍ਰੰਥ ਸਾਹਿਬ ਦੀਆਂ 22 ਦੀਆਂ 22 ਵਾਰਾਂ ਦਾ ਕੀਰਤਨ ਢੱਡ ਅਤੇ ਸਾਰੰਗੀ 'ਤੇ ਕਰਕੇ ਸੁਣਾਇਆ। ਸਵੇਰੇ ਅਸੀਂ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹਾਂ। ਵਾਰ ਦਾ ਸੰਬੰਧ ਸੂਰਮਿਆਂ ਨਾਲ ਹੈ ਤੇ ਮੇਰੇ ਗੁਰੂ ਜੀ ਨੇ ਇਕ ਗੱਲ ਕਹੀ ਹੈ ਕਿ ਜੀਵਨ ਵੀ ਇਕ ਸੰਗ੍ਰਾਮ ਹੈ, ਜੀਵਨ ਵੀ ਇਕ ਯੁੱਧ ਹੈ। ਪਿਆਰਿਆ, ਜੇ ਕਮਜ਼ੋਰ, ਬੁਜ਼ਦਿਲ ਬੰਦਾ ਸੂਰਮਿਆਂ ਦੀ ਵਾਰ ਸੁਣੇ ਤਾਂ ਉਹ ਰਣ-ਤੱਤੇ ਵਿਚ ਜੂਝਨ ਲਈ ਸ਼ਕਤੀਸ਼ਾਲੀ ਬਣ ਜਾਂਦਾ ਹੈ ਤੇ ਚੇਤੇ ਰੱਖੀਂ, ਸਵੇਰ ਤੋਂ ਸ਼ਾਮ ਤੱਕ ਤੂੰ ਜੀਵਨ ਦੇ ਸੰਗ੍ਰਾਮ ਵਿਚ ਜੂਝਦਾ ਹੈਂ। ਤੇਰੇ ਸਾਹਮਣੇ ਪਾਖੰਡੀ ਵੀ ਆਉਣੇ ਹਨ, ਤੇਰੇ ਸਾਹਮਣੇ ਕਰਮ-ਕਾਂਡੀ ਵੀ ਆਉਣੇ ਹਨ, ਤੇਰੇ ਸਾਹਮਣੇ ਭੇਖੀ ਵੀ ਆਉਣੇ ਹਨ, ਤੇਰੇ ਸਾਹਮਣੇ ਭਰਮੀ ਵੀ ਆਉਣੇ ਹਨ। ਜੇ ਇਕ ਵਾਰ ਕਮਜ਼ੋਰ ਸੁਣੇ ਤਾਂ ਰਣ-ਤੱਤੇ ਵਿਚ ਜੂਝ ਪੈਂਦਾ ਹੈ। ਪਰ ਤੂੰ ਰੋਜ਼ ਆਸਾ

ਦੀ ਵਾਰ ਸੁਣੀ ਤਾਂ ਜੋ ਇਸ ਸੰਸਾਰ ਦੇ ਸੰਗ੍ਰਾਮ ਵਿਚ ਅੰਦਰ ਦੇ ਦੁਸ਼ਮਣਾਂ ਨੂੰ ਤੇ ਬਾਹਰ ਦੇ ਪਾਖੰਡ ਨੂੰ ਜਿੱਤ ਕੇ ਤੂੰ ਵੱਡੇ ਕੀਆਂ ਵਡਿਆਈਆਂ ਤੱਕ ਪਹੁੰਚ ਸਕਦਾ ਹੈਂ। ਗੁਰਮੁਖੋ ! ਸਾਰੀ ਦੁਨੀਆਂ ਵਿਚ ਕੇਵਲ ਕੂੜ ਨਹੀਂ, ਸਾਰੀ ਦੁਨੀਆਂ ਵਿਚ ਪਾਖੰਡ ਨਹੀਂ, ਸੱਚ ਦੀ ਕਿਰਨ ਕਿਤੇ ਨਾ ਕਿਤੇ ਝਲਕਾਰਾ ਜ਼ਰੂਰ ਮਾਰਦੀ ਹੈ। ਸਾਹਿਬ ਕ੍ਰਿਪਾਲੂ ਜੀ ਨੇ ਇਕ ਸਲੋਕ ਵਿਚ ਜਿੱਥੇ ਪਾਖੰਡ ਦੀ ਗੱਲ ਕੀਤੀ ਹੈ, ਉਥੇ ਨਾਲ ਹਕੀਕਤ ਨੂੰ ਵੀ ਬਿਆਨ ਕੀਤਾ ਹੈ। ਅਸੀਂ ਇਕ ਸਲੋਕ ਪੜ੍ਹਦੇ ਹਾਂ-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

ਇਸ ਤੋਂ ਪਹਿਲਾਂ ਜਿਹੜੇ ਅੰਮ੍ਰਿਤ ਬਚਨ ਹਨ, ਉਹ ਕ੍ਰਿਪਾਲੂ ਦਾਤਾ ਜੀ ਨੇ ਇਕ ਪਾਖੰਡੀ ਦੇ ਸੰਬੰਧ ਵਿਚ ਕਹੇ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ ਇਕ ਲੋਕ ਉਹ ਹਨ ਜੋ ਅੰਦਰੋਂ ਝੂਠੇ ਹਨ, ਜਿਹੜੇ ਅੰਦਰੋਂ ਨਹੀਂ ਜੁੜੇ। ਕਹਿਣ ਲੱਗੇ-

*ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥*

ਅੰਦਰੋਂ ਝੂਠੇ ਹਨ, ਬਾਹਰ ਕੇਵਲ ਪ੍ਰਪੰਚ ਰੱਚਿਆ ਹੈ ਤੇ ਦੁਨੀਆਂ ਵਿਚ ਉਹਨਾਂ ਨੇ ਏਜੰਟ ਰੱਖੇ ਹੋਏ ਹਨ ਜਿਹੜੇ ਆਪੋ ਆਪਣੇ ਢੰਗ ਨਾਲ ਪ੍ਰਚਾਰ ਕਰਦੇ ਹਨ ਕਿ ਇਸ ਦੇ ਵਰਗਾ ਧਰਮੀ ਕੋਈ ਨਹੀਂ, ਪਰ ਚੇਤੇ ਰੱਖੋ, ਕੇਵਲ ਖੰਡਨ ਨਹੀਂ, ਨਾਲ ਕਮਾਈ ਵਾਲੇ ਵੀ ਮਨਫੀ ਨਹੀਂ ਕੀਤੇ ਗਏ-

*ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥*
*ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥*
*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ*

ਪਹਿਲੇ ਝੂਠੇ ਹਨ ਤੇ ਦੂਜੇ ਹਨ ਜਿਨ੍ਹਾਂ ਦੇ ਅੰਦਰ ਨਾਮ ਦਾ ਰੇਸ਼ਮ ਹੈ।

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥*
*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਇ॥*
*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*

(ਆਸਾ ਦੀ ਵਾਰ)

ਇਕ ਰੱਬ ਤੋਂ ਬਿਨਾਂ ਉਹਨਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ। ਜਿੰਨੇ ਭਗਤ ਸਾਹਿਬਾਨ ਹਨ, ਸੱਚ ਜਾਣੋ, ਉਹਨਾਂ ਵਿਚ ਬਹੁਤੇ ਉਹ ਹਨ-

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

ਭਗਤ ਰਵਿਦਾਸ ਜੀ, ਬਾਬਾ ਫ਼ਰੀਦ ਜੀ, ਕਬੀਰ ਸਾਹਿਬ ਇਕ ਨਾਲ ਜੁੜੇ ਹੋਏ ਹਨ। ਜਦੋਂ ਇਹਨਾਂ ਭਗਤਾਂ ਨੇ ਇਕ ਦੀ ਗੱਲ ਕੀਤੀ ਤਾਂ ਇਹਨਾਂ ਨੇ ਪੂਰੇ ਭਰੋਸੇ ਨਾਲ ਕਹਿ ਦਿੱਤਾ। ਬਾਬਾ ਫ਼ਰੀਦ ਜੀ ਨੇ ਕਿਹਾ - ਹੇ ਪ੍ਰਮਾਤਮਾ ! ਇਹ ਸਰੀਰ ਤੇਰੀ ਦਿੱਤੀ ਹੋਈ ਦਾਤ ਹੈ, ਪਰ ਇਕ ਤੇਰੇ ਚਰਨਾਂ ਵਿਚ ਬੇਨਤੀ ਹੈ ਕਿ ਇਸ ਤਨ ਨੂੰ ਹਾਸਿਲ ਕਰਕੇ ਜੀਊਂਦੇ ਜੀਅ ਜੇ ਇਕ ਰੱਬ ਜੀ, ਤੇਰੇ ਤੋਂ ਬਿਨਾਂ ਕਿਸੇ ਦੇ ਦਰ ਦਾ ਮੁਥਾਜ ਬਣਨਾ ਹੈ ਤਾਂ ਕ੍ਰਿਪਾ ਕਰੀਂ, ਕਿਸੇ ਦੇ ਦਰ 'ਤੇ ਡਿੱਗਣ ਤੋਂ ਪਹਿਲਾਂ ਮੇਰੇ ਸਰੀਰ ਵਿਚੋਂ ਜਿੰਦ ਨੂੰ ਕੱਢ ਲਈਂ, ਕਿਉਂਕਿ ਮੈਂ ਜੀਊਣਾ ਚਾਹੁੰਦਾ ਹਾਂ ਸਿਰਫ਼ ਇਕ ਤੇਰੇ ਭਰੋਸੇ। ਬਾਬਾ ਫ਼ਰੀਦ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਕਬੀਰ ਸਾਹਿਬ ਨੂੰ ਪੁੱਛੋ ਤਾਂ ਕਹਿੰਦੇ ਹਨ-

*ਰੇ ਜੀਅ ਨਿਲਜ ਲਾਜ ਤੁੋਹਿ ਨਾਹੀ॥*
*ਹਰਿ ਤਜਿ ਕਤ ਕਾਹੂ ਕੇ ਜਾਂਹੀ॥ ੧॥ ਰਹਾਉ॥*
*ਜਾ ਕੋ ਠਾਕੁਰੁ ਊਚਾ ਹੋਈ॥*
*ਸੋ ਜਨੁ ਪਰ ਘਰ ਜਾਤ ਨ ਸੋਹੀ॥੧॥*

(ਅੰਗ ੩੩੦)

ਤੂੰ ਇਕ ਦੇ ਚਰਨਾਂ ਨਾਲ ਜੁੜ ਤੇ ਜਿਹੜੇ ਇਕ ਦੇ ਚਰਨਾਂ ਨਾਲ ਜੁੜੇ ਹਨ, ਮੇਰੇ ਗੁਰੂ ਸਾਹਿਬ ਨੇ ਉਹਨਾਂ ਨੂੰ ਨਾਲ ਸੁਚੇਤ ਵੀ ਕਰ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਦੀ ਅਸੀਂ ਬਾਣੀ ਪੜ੍ਹਦੇ ਹਾਂ। ਪਹਿਲਾ ਰਾਗ ਸ੍ਰੀ ਰਾਗ ਹੈ। ਪਹਿਲੇ ਰਾਗ ਦਾ ਪਹਿਲਾ ਸ਼ਬਦ ਪੜ੍ਹੋ ਤਾਂ ਮੇਰਾ ਖ਼ਿਆਲ ਹੈ ਕਿ ਹਰ ਇਕ ਸਿੱਖ ਨੂੰ ਇੰਨੀ ਕੁ ਸਮਝ ਪੈ ਜਾਏਗੀ ਕਿ ਕਿਹੜੀਆਂ-ਕਿਹੜੀਆਂ ਚੀਜ਼ਾਂ ਹਨ ਜਿਹੜੀਆਂ ਸਾਡੇ ਰਸਤੇ ਵਿਚ ਇਕ ਨਾਲ ਜੁੜਨ ਤੋਂ ਰੁਕਾਵਟ ਪੈਦਾ ਕਰਦੀਆਂ ਹਨ। ਪਹਿਲੀ ਰੁਕਾਵਟ ਹੈ ਚਾਮ, ਦੂਜੀ ਹੈ ਦਾਮ, ਤੀਜੀ ਹੈ ਨਾਮ ਤੇ ਚੌਥੀ ਹੈ ਕਾਮ। ਗੁਰੂ ਗ੍ਰੰਥ ਸਾਹਿਬ ਦੇ ਉਸ ਸ਼ਬਦ ਦੇ ਚਾਰ ਹੀ ਪਦੇ ਹਨ। ਪਹਿਲਾ ਹੈ ਦਾਮ, ਦੱਮੜੇ ਸਾਡੇ ਰਸਤੇ ਵਿਚ ਰੁਕਾਵਟ ਬਣਦੇ ਹਨ। ਦੂਜਾ, ਚਾਮ ਭਾਵ ਸਰੀਰ ਦੀਆਂ ਵਾਸ਼ਨਾਵਾਂ ਸਾਡੇ ਰਸਤੇ ਵਿਚ ਰੁਕਾਵਟ ਬਣਦੀਆਂ ਹਨ। ਤੀਜਾ ਭਾਵ ਸਾਡੇ ਅੰਦਰ ਦੀਆਂ ਕਾਮਨਾਵਾਂ ਰਸਤੇ ਵਿਚ ਰੁਕਾਵਟ ਬਣਦੀਆਂ ਹਨ। ਚੌਥਾ ਹੈ ਨਾਮ, ਇਥੇ ਨਾਮ ਦਾ ਅਰਥ ਹੈ ਆਪਣਾ ਨਾਮ ਕਮਾਉਣਾ ਵੀ ਸਾਡੇ ਰਸਤੇ ਵਿਚ ਰੁਕਾਵਟ ਬਣ ਜਾਂਦਾ ਹੈ। ਰਹਾਉ ਦੀ ਤੁੱਕ ਹੈ-

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*

ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਅੰਦਰ ਜਿੰਦ ਤੜਪਦੀ ਹੈ।

*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ੧॥ਰਹਾਉ॥*

(ਅੰਗ ੧੪)

ਕਹਿੰਦੇ ਹਨ, ਮੈਂ ਆਪਣੇ ਗੁਰੂ ਨੂੰ ਪੁੱਛ ਕੇ ਆਇਆ ਹਾਂ, ਕਿਉਂਕਿ ਗੁਰ ਪ੍ਰਸਾਦਿ ਤੋਂ ਬਿਨਾਂ ਇਕ ਦੀ ਸੋਝੀ ਨਹੀਂ। ਕਿਹੜੀਆਂ ਚੀਜ਼ਾਂ ਹਨ ਜਿਹੜੀਆਂ ਹਰੀ ਤੋਂ ਬਿਨਾਂ ਕਰ ਦਿੰਦੀਆਂ ਹਨ ? ਸਤਿਗੁਰੂ ਨੇ ਪਹਿਲਾਂ ਬਚਨ ਕੀਤਾ ਹੈ ਕਿ ਸਿੱਖਾ ! ਜੇ ਗੁਰ ਪ੍ਰਸਾਦਿ ਤੈਨੂੰ ਮਿਲਦਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਜਿਸਨੂੰ ਗੁਰ ਪ੍ਰਸਾਦਿ ਮਿਲਿਆ ਹੈ, ਉਹ ਕੱਖਾਂ ਦੀ ਕੁੱਲੀ ਵਿਚ ਰਹਿੰਦਾ ਹੋਵੇ, ਉਸ ਦਾ ਬਿਜ਼ਨਸ ਕੋਈ ਨਾ ਹੋਵੇ, ਕਿਉਂਕਿ ਅਸੀਂ ਆਮ ਤੌਰ 'ਤੇ ਮਾਇਆਧਾਰੀ ਉਸਨੂੰ ਕਹਿਣ ਲੱਗ ਪੈਂਦੇ ਹਾਂ ਜਿਸ ਦੇ ਕੋਲ ਅਰਬਾਂ-ਖਰਬਾਂ ਦੌਲਤ ਹੈ। ਖਿਮਾ ਕਰਿਉ, ਮਾਇਆਧਾਰੀ ਦਾ ਸੰਬੰਧ ਉੱਚੀਆਂ ਅਟਾਰੀਆਂ ਨਾਲ ਨਹੀਂ। ਇਕ ਚੁਰੱਸਤੇ ਵਿਚ ਖਲੋਤਾ ਹੋਇਆ ਭੀਖ ਮੰਗਣ ਵਾਲਾ ਭਿਖਾਰੀ ਵੀ ਮਾਇਆਧਾਰੀ ਹੈ। ਇਹ ਗੱਲ ਵੱਖਰੀ ਹੈ ਕਿ ਉਸਨੂੰ ਅਰਬਾਂ ਨਹੀਂ ਮਿਲੇ, ਪਰ ਚੇਤੇ ਰੱਖੋ, ਉਸ ਦੇ ਅੰਦਰ ਦੀ ਭੁੱਖ ਨਹੀਂ ਮਰੀ। ਇਕ ਅਰਬਾਂਪਤੀ ਹੈ ਜਿਹੜਾ ਉੱਚੀਆਂ ਅਟਾਰੀਆਂ ਵਿਚ ਰਹਿ ਕੇ ਵੀ ਕਰਤਾਰ ਨੂੰ ਭੁੱਲਦਾ ਨਹੀਂ। ਉਹ ਮਾਇਆਧਾਰੀ ਨਹੀਂ ਜੋ ਸ਼ਬਦ ਨੂੰ ਸੁਣਦਾ ਤੇ ਸ਼ਬਦ ਨੂੰ ਕਮਾਉਂਦਾ ਹੈ ਅਤੇ ਉੱਚੇ ਮਹਿਲ ਵਿਚ ਰਹਿ ਕੇ ਵੀ ਉਹ ਗੁਰੂ ਦਾ ਲਾਲ ਮਾਇਆ ਵਿਚੋਂ ਨਿਰਲੇਪ ਹੈ। ਹਜ਼ੂਰ ਨੇ ਕਿਹਾ ਹੈ ਕਿ ਪਹਿਲੀ ਰੁਕਾਵਟ ਹੈ ਤੇਰੇ ਵਿਚ ਦਾਮ-

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੧॥*

ਤੂੰ ਮੇਹਰ ਕਰੀਂ ਕਿਤੇ ਮੈਂ ਤੇਰੀ ਦਿੱਤੀ ਹੋਈ ਦਾਤ ਲੈ ਕੇ ਤੈਨੂੰ ਨਾ ਭੁੱਲ ਜਾਵਾਂ। ਉਸ ਦੀ ਦਾਤ ਲੈ ਕੇ ਉਸਨੂੰ ਭੁੱਲ ਜਾਣਾ, ਇਹ ਹੈ ਟੁੱਟਣਾ। ਦਾਤ ਲੈ ਕੇ ਦਾਤਾਰ ਦਾ ਚਿੰਤਨ ਕਰਨਾ, ਇਹ ਹੈ ਸ਼ੁਕਰਾਨਾ। ਅਗਲਾ ਬਚਨ ਕੀਤਾ-

*ਧਰਤੀ ਤ ਹੀਰੇ ਲਾਲ ਜੜਤੀ*

ਜੇ ਤੇਰੀ ਜ਼ਮੀਨ ਹੀਰਿਆਂ ਨਾਲ ਵੀ ਜੜੀ ਹੋਵੇ,

*ਪਲਘਿ ਲਾਲ ਜੜਾਉ॥*

ਜੇ ਤੂੰ ਚਾਮ ਤੱਕ ਸੀਮਤ ਹੈਂ-

*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੨॥*

ਤੀਜੀ ਗੱਲ ਕੀਤੀ ਕਿ ਕਈ ਵਾਰੀ ਲੋਕ ਅੰਦਰ ਨੂੰ ਕਮਾਉਂਦਿਆਂ-ਕਮਾਉਂਦਿਆਂ ਵੀ ਮਾਇਆਧਾਰੀ ਹੋ ਜਾਂਦੇ ਹਨ। ਸਮਾਧੀ ਵਿਚ ਬੈਠਾ ਹੈ। ਅੰਦਰ ਦੀਆਂ ਤਾਕਤਾਂ ਆਈਆਂ, ਕਰਾਮਾਤ ਆਈ ਤੇ ਖਿਨ ਵਿਚ ਪ੍ਰਗਟ ਹੋ ਗਿਆ, ਖਿਨ ਵਿਚ ਗੁਪਤ ਹੋ ਗਿਆ ਤਾਂ ਗੁਰੂ ਜੀ ਕਹਿੰਦੇ ਹਨ ਕਿ ਇੰਨੀ ਕਮਾਈ ਕਰਕੇ ਜੇ ਮਦਾਰੀ ਦੀ ਖੇਡ ਹੀ ਕਰਨੀ ਸੀ ਤਾਂ ਫਿਰ ਸੱਚ ਜਾਣੀ, ਇਹ ਖੇਡ ਵੀ ਇਕ ਦੇ ਰਸਤੇ ਵਿਚ ਰੁਕਾਵਟ ਹੈ। ਸਾਹਿਬ ਦੇ ਬਚਨ ਹਨ-

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥*

(ਅੰਗ ੧੪)

ਤੂੰ ਮੇਹਰ ਕਰੀਂ ਕਿ ਕਿਤੇ ਮੈਂ ਤੇਰੀ ਦਿੱਤੀ ਹੋਈ ਦਾਤ ਲੈ ਕੇ ਤੈਨੂੰ ਨਾ ਭੁੱਲ ਜਾਵਾਂ। ਉਸ ਦੀ ਦਾਤ ਲੈ ਕੇ ਉਸਨੂੰ ਭੁੱਲ ਜਾਣਾ ਇਹ ਹੈ ਟੁੱਟਣਾ। ਦਾਤ ਲੈ ਕੇ ਦਾਤਾਰ ਦਾ ਚਿੰਤਨ ਕਰਨਾ ਇਹ ਹੈ ਸ਼ੁਕਰਾਨਾ।

ਭਾਈ ਵੀਰ ਸਿੰਘ ਜੀ ਦਾ ਕਦੀ ਜੀਵਨ ਪੜ੍ਹੀਏ। ਗੁਣਾਂ ਦੀ ਸੰਗਤ ਕਰਨ ਦਾ ਯਤਨ ਕਰੀਏ। ਇਕ ਆਦਮੀ ਤੁਰਿਆ ਜਾਂਦਾ ਸੀ। ਦਿਨ ਰਾਤ ਉਸ ਦੇ ਘਰ ਦੇ ਵੀ ਉਸਨੂੰ ਕਹਿੰਦੇ ਸਨ ਕਿ ਤੂੰ ਮਾੜਾ ਹੈਂ। ਬਾਹਰ ਦੇ ਵੀ ਕਹਿੰਦੇ ਸਨ ਮਾੜਾ ਹੈਂ ਤੇ ਇਕ ਔਰਤ ਸਿਰ ਦੇ ਉੱਤੇ ਸੰਤਰਿਆਂ ਦੀ ਟੋਕਰੀ ਰੱਖ ਕੇ ਤੁਰੀ ਆਵੇ। ਉੱਚੀ-ਉੱਚੀ ਆਵਾਜ਼ ਵਿਚ ਕਹੇ ਅੱਛੇ ਸੰਗਤਰੇ। ਉਹ ਸੰਤਰੇ ਦੀ ਥਾਂ ਸੰਗਤਰੇ ਕਹੀ ਜਾਏ। ਜਦੋਂ ਤਿੰਨ ਚਾਰ ਵਾਰੀ ਉਸਨੇ ਹੋਕਾ ਦਿੱਤਾ – ਅੱਛੇ ਸੰਗਤਰੇ। ਉਹ ਤਾਂ ਕਹਿ ਰਹੀ ਸੀ ਕਿ ਸੰਤਰੇ ਬੜੇ ਅੱਛੇ ਹਨ, ਪਰ ਉਸ ਬੰਦੇ ਨੂੰ ਜਦੋਂ ਪਤਾ ਲੱਗਾ ਕਿ ਕਹਿ ਰਹੀ ਹੈ ਅੱਛੇ ਸੰਗ ਤਰੇ ਤਾਂ ਉਸਨੇ ਅਰਥ ਕਰ ਦਿੱਤੇ ਕਿ ਮਨਾ ! ਐਵੇਂ ਧੱਕੇ ਖਾਂਦਾ ਪਿਆ ਹੈਂ। ਜੇ ਤਰਨਾ ਹੈ ਤਾਂ ਅੱਛਿਆਂ ਦੀ ਸੰਗਤ ਕਰ। ਖਿਮਾ ਕਰਿਉ ਪਿਆਰਿਉ, ਅਸੀਂ ਗੁਣਾਂ ਦੀ ਗੱਲ ਨਹੀਂ ਕਰਦੇ, ਸਿਰਫ਼ ਔਗੁਣਾਂ ਨੂੰ ਇਕੱਤਰ ਕਰੀ ਬੈਠੇ ਹਾਂ। ਭਾਈ ਵੀਰ ਸਿੰਘ ਜੀ ਨੇ ਇਕ ਬਹੁਤ ਰਹਿਮਤ ਭਰਿਆ ਬਚਨ ਕਿਹਾ ਹੈ ਕਿ ਦਾਤਾ ਦਾਤ ਦੇਵੇ ਤੇ ਸਾਨੂੰ ਉਸ ਦੀ ਯਾਦ ਆਉਂਦੀ ਰਹੇ। ਪਾਣੀ ਸਾਡੀ ਜ਼ਿੰਦਗੀ ਦਾ ਆਧਾਰ ਹੈ।

ਪਾਣੀ ਦਾ ਇਕ ਤਾਲਾਬ ਭਰਿਆ ਹੈ ਤੇ ਮੋਰ ਨੂੰ ਵੀ ਪਿਆਸ ਲੱਗੀ ਹੈ ਤੇ ਇਕ ਪਸ਼ੂ ਗਾਂ ਨੂੰ ਵੀ ਪਿਆਸ ਲੱਗੀ ਹੈ। ਦੋਨੋਂ ਪਾਣੀ ਦੀ ਪਿਆਸ ਲੈ ਕੇ ਝੀਲ ਵਾਲੇ ਪਾਸੇ ਆਏ। ਮੋਰ ਦਾ ਮੂੰਹ ਵੀ ਭਰੇ ਹੋਏ ਤਾਲਾਬ ਵਾਲੇ ਪਾਸੇ ਸੀ ਤੇ ਗਾਂ ਦਾ ਮੂੰਹ ਵੀ ਭਰੇ ਹੋਏ ਤਾਲਾਬ ਵਾਲੇ ਪਾਸੇ ਸੀ। ਦੋਨਾਂ ਨੇ ਕਿਨਾਰੇ 'ਤੇ ਖਲੋ ਕੇ ਪਾਣੀ ਪੀਤਾ। ਪਾਣੀ ਨਾਲ ਤ੍ਰਿਪਤ ਹੋ ਕੇ ਜਦੋਂ ਤੁਰਨ ਲੱਗੇ ਤਾਂ ਪਸ਼ੂ ਨੇ ਅਚਾਨਕ ਤਾਲਾਬ ਵਾਲੇ ਪਾਸੇ ਆਪਣੀ ਪਿੱਠ ਕਰ ਲਈ, ਪਰ ਮੋਰ ਨੇ ਪਾਣੀ ਨਾਲ ਤ੍ਰਿਪਤ ਹੋ ਕੇ ਤਾਲਾਬ ਵਾਲੇ ਪਾਸੇ ਪਿੱਠ ਨਹੀਂ ਕੀਤੀ। ਮੂੰਹ ਤਾਲਾਬ

ਵਾਲੇ ਪਾਸੇ ਕਰਕੇ ਪਿਛਲੇ ਪੈਰੀਂ ਉਹ ਚੱਲਣ ਲੱਗ ਪਿਆ। ਮੋਰ ਜਦੋਂ ਵੀ ਪਾਣੀ ਪੀਂਦਾ ਹੈ ਤਾਂ ਉਸ ਦਾ ਸੁਭਾਅ ਹੈ ਕਿ ਜਿੱਥੇ ਵੀ ਪਾਣੀ ਪੀਵੇਗਾ, ਉਥੋਂ ਪਿਛਲੇ ਪੈਰੀਂ ਮੁੜ ਜਾਂਦਾ ਹੈ। ਭਾਈ ਸਾਹਿਬ ਨੇ ਉਥੇ ਪ੍ਰਸ਼ਨ ਕਰ ਦਿੱਤਾ। ਕਹਿਣ ਲੱਗੇ, ਐ ਮੋਰ ! ਪਿਆਸ ਤੈਨੂੰ ਵੀ ਲੱਗੀ, ਪਿਆਸ ਇਸ ਪਸ਼ੂ ਨੂੰ ਵੀ ਲੱਗੀ, ਪਰ ਜਦੋਂ ਇਸ ਪਸ਼ੂ ਨੇ ਪਾਣੀ ਪੀਤਾ ਤੇ ਇਹ ਪਾਣੀ ਨਾਲ ਤ੍ਰਿਪਤ ਹੋਇਆ ਤੇ ਤੂੰ ਪਾਣੀ ਵਾਲੇ ਪਾਸੇ ਹੀ ਮੂੰਹ ਕਰਕੇ ਪਿਛਾਂਹ ਨੂੰ ਚੱਲਿਆ, ਇਸ ਦਾ ਕਾਰਨ ਕੀ ਹੈ ? ਅੱਗੋਂ ਮੋਰ ਦਾ ਉੱਤਰ ਸੀ ਕਿ ਮੈਂ ਇੰਨਾ ਨਿਸ਼ੁਕਰਾ ਨਹੀਂ। ਜਦੋਂ ਪਿਆਸ ਲੱਗੀ ਉਦੋਂ ਵੀ ਮੇਰਾ ਮੂੰਹ ਪਾਣੀ ਵਾਲੇ ਪਾਸੇ ਹੈ ਤੇ ਜਦੋਂ ਮੇਰੀ ਪਿਆਸ ਦੀ ਤ੍ਰਿਪਤੀ ਹੋ ਗਈ ਤਾਂ ਮੈਂ ਪਿੱਠ ਨਹੀਂ ਕਰਨੀ, ਮੈਂ ਪਾਣੀ ਪੀ ਕੇ ਵੀ ਸ਼ੁਕਰਾਨੇ ਵਜੋਂ ਪਾਣੀ ਵੱਲ ਹੀ ਮੂੰਹ ਰੱਖਾਂਗਾ।

ਦੋ ਤਰ੍ਹਾਂ ਦੇ ਇਨਸਾਨ ਹਨ। ਲੋੜ ਸਾਰਿਆਂ ਨੂੰ ਘਰ ਦੀ ਹੈ, ਲੋੜ ਸਾਰਿਆਂ ਨੂੰ ਦਾਮ ਦੀ ਹੈ। ਕੁਝ ਅਜਿਹੇ ਹਨ ਜਿਹੜੇ ਦਾਮ ਲੈ ਕੇ ਮੋਰ ਦੀ ਤਰ੍ਹਾਂ ਦਾਮ ਦੇਣ ਵਾਲੇ ਦਾ ਹੀ ਸ਼ੁਕਰ ਕਰਦੇ ਹਨ ਤੇ ਕੁਝ ਅਜਿਹੇ ਹਨ ਜਿਹੜੇ ਦਾਮ ਲੈ ਕੇ ਦਾਮ ਦੇਣ ਵਾਲੇ ਪਾਸੇ ਹੀ ਪਿੱਠ ਕਰ ਲੈਂਦੇ ਹਨ। ਭਾਈ ਸਾਹਿਬ ਕਵਿਤਾ ਰਾਹੀਂ ਕਹਿ ਰਹੇ ਹਨ ਕਿ ਮੋਰ ਦੀ ਬਿਰਤੀ ਲਉ। ਜਿਹੜਾ ਦਾਤ ਨੂੰ ਦੇਖ ਕੇ ਦਾਤਾਰ ਨੂੰ ਭੁੱਲ ਜਾਵੇ, ਉਹ ਗੁਰ ਪ੍ਰਸਾਦਿ ਦਾ ਪਾਤਰ ਨਹੀਂ ਰਹਿ ਸਕਦਾ। ਗੁਰਮੁਖੋ ! ਆਉ ਆਪਾਂ ਜੇ ਗੁਰੂ ਗ੍ਰੰਥ ਸਾਹਿਬ ਨਾਲ ਜੁੜਨਾ ਹੈ ਤਾਂ ੧ੴ ਨਾਲ ਤੇ ਗੁਰ ਪ੍ਰਸਾਦਿ ਨਾਲ ਜੁੜੀਏ। ਗੁਰੂ ਕੇਵਲ ਜੀਉਂਦਿਆਂ ਤੱਕ ਸੀਮਤ ਨਹੀਂ। ਗੁਰੂ ਦਾ ਸੰਬੰਧ ਸਰੀਰ ਨਾਲ ਵੀ ਹੈ ਤੇ ਗੁਰੂ ਦਾ ਸੰਬੰਧ ਸਾਡੀ ਜਿੰਦ ਨਾਲ ਵੀ ਹੈ। ਸਰੀਰ ਨਾਲ ਦੁਨੀਆਂ ਤੁਰਦੀ ਹੈ, ਪਰ ਜਿੰਦ ਨਾਲ ਕੇਵਲ ਗੁਰੂ ਤੁਰਦਾ ਹੈ। ਬਾਬਾ ਜੀ ਨੇ ਕਿਹਾ ਹੈ-

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*

ਤੇ ਅਗਲੀ ਤੁੱਕ ਹੈ-

*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ ੧॥*

(ਅੰਗ ੨੮੬)

ਜਦੋਂ ਜੀਅ ਨਾਲ ਸੰਭਾਲਦਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਜੇਕਰ ਤਗੜਾ ਵਕੀਲ ਕੀਤਾ ਹੋਵੇ ਤਾਂ ਬੰਦਾ ਮਾਣ ਨਾਲ ਕਹਿੰਦਾ ਹੈ ਕਿ ਮੇਰਾ ਵਕੀਲ ਇੰਨਾ ਵੱਡਾ ਹੈ, ਮੈਨੂੰ ਕੀ ਪ੍ਰਵਾਹ ਹੈ। ਜਿਸ ਦਾ ਵਕੀਲ ਗੁਰੂ ਨਾਨਕ ਦਾ ਸ਼ਬਦ ਬਣ ਜਾਏ, ਸੱਚ ਜਾਣੀ ਸਿੱਖਾ, ਤੇਰੇ ਕੇਸ ਤਾਂ ਗੁਰੂ ਨਾਨਕ ਨੇ ਲੜ ਜਾਣੇ ਹਨ, ਤੇਰਾ ਲੇਖਾ ਕਿਸ ਨੇ ਪੁੱਛਣਾ ਹੈ।

*ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥*
*ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥*

ਨਾਨਕ ਸਤਿਗੁਰੁ ਤਿਨਾ ਮਿਲਾਇਆ
ਜਿਨਾ ਧੁਰੇ ਪਇਆ ਸੰਜੋਗੁ ॥੧॥

(ਅੰਗ ੯੫੭)

ਜਿਨ੍ਹਾਂ ਦੇ ਧੁਰ ਤੋਂ ਸੰਯੋਗ ਲਿਖੇ ਹਨ। ਆਉ ਗੁਰ ਪ੍ਰਸਾਦਿ ਜੇ ਲੈਣੀ ਹੈ ਤਾਂ ਖੰਡੇ ਬਾਟੇ ਦਾ ਅੰਮ੍ਰਿਤ ਛੱਕੋ। ਨਿਤਨੇਮ ਕਰਾਂਗੇ, ਰਹਿਤਾਂ ਵਿਚ ਦ੍ਰਿੜ੍ਹ ਰਹਾਂਗੇ, ਬੱਜਰ ਕੁਰਹਿਤ ਤੋਂ ਬਚ ਕੇ ਰਹਾਂਗੇ ਤਾਂ ਗੁਰ ਪ੍ਰਸਾਦਿ ਦੇ ਪਾਤਰ ਬਣਾਂਗੇ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਭੁ ਕੋ ਆਸੈ ਤੇਰੀ ਬੈਠਾ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕਾ ਖਾਲਸਾ॥

*ਸਭੁ ਕੋ ਆਸੈ ਤੇਰੀ ਬੈਠਾ॥*
*ਘਟ ਘਟ ਅੰਤਰਿ ਤੂੰਹੈ ਵੁਠਾ॥*

(ਅੰਗ ੯੭)

ਇਸ ਦੇ ਅਰਥ ਕੀ ਹਨ, ਇਸੇ ਨੂੰ ਆਧਾਰ ਬਣਾ ਕੇ ਅਸੀਂ ਅੱਜ ਦੀ ਗੁਰਮਤਿ ਵਿਚਾਰ ਕਰਨੀ ਹੈ। ਆਸੈ ਦਾ ਅਰਥ ਹੈ ਭਰੋਸਾ, ਸਭ ਕੋ ਦਾ ਅਰਥ ਹੈ ਸਾਰੇ ਜੀਵ ਜੰਤੂ। ਜੜ੍ਹ ਤੋਂ ਲੈ ਕੇ ਚੇਤਨ ਤੱਕ ਜੋ ਕੁਝ ਪ੍ਰਮਾਤਮਾ ਨੇ ਪੈਦਾ ਕੀਤਾ ਹੈ, ਹਰ ਜੀਵ ਤੇਰੀ ਆਸ 'ਤੇ ਆਪਣੀ ਜ਼ਿੰਦਗੀ ਬਤੀਤ ਕਰ ਰਿਹਾ ਹੈ। ਵੁਠਾ ਦਾ ਅੱਖਰੀ ਅਰਥ ਹੈ ਵੱਸਿਆ। ਜੇ ਹਰ ਜੀਵ ਤੇਰੀ ਆਸ ਕਰਕੇ ਬੈਠਾ ਹੈ ਤਾਂ ਹੇ ਪਰਮ ਪਿਤਾ ਪ੍ਰਮਾਤਮਾ ! ਕੋਈ ਅਜਿਹਾ ਘਟਿ ਨਹੀਂ, ਕੋਈ ਅਜਿਹਾ ਹਿਰਦਾ ਨਹੀਂ ਜਿਸ ਵਿਚ ਤੂੰ ਆਪ ਨਾ ਵੱਸਿਆ ਹੋਵੇਂ।

ਭਾਈ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਅਤੇ ਦਸਮ ਗ੍ਰੰਥ ਦੀ ਬਾਣੀ ਵਿਚੋਂ ਪ੍ਰਮਾਣ ਦੇ ਦੇ ਕੇ ਸਿਰਫ਼ ਇਕ ਗੱਲ ਸਾਨੂੰ ਬਾਰ-ਬਾਰ ਦ੍ਰਿੜ੍ਹ ਕਰਾ ਰਹੇ ਹਨ ਕਿ ਐ ਪ੍ਰਮਾਤਮਾ ! ਹਰ ਜੀਵ ਤੇਰੇ ਭਰੋਸੇ 'ਤੇ ਬੈਠਾ ਹੈ। ਬੈਠਿਆਂ ਮਨ ਵਿਚ ਖ਼ਿਆਲ ਆਇਆ ਕਿ ਬਾਣੀ ਵਿਚ ਇਹ ਬਾਰ-ਬਾਰ ਸ਼ਬਦ ਕਹਿ ਰਹੇ ਹਨ ਕਿ ਭਰੋਸਾ ਤੇ ਯਕੀਨ ਇਕ ਕੇਵਲ ਸਮਰੱਥ ਗੁਰੂ 'ਤੇ ਬਣਾਈਂ ਤੇ ਜਦੋਂ ਅਸੀਂ ਅਰਦਾਸ ਕਰਦੇ ਹਾਂ ਗੁਰੂ ਸਾਹਿਬ ਦੇ ਚਰਨਾਂ ਵਿਚ ਤੇ ਗੁਰੂ ਚਰਨਾਂ ਵਿਚ ਅਰਦਾਸ ਕਰਨ ਵਾਲਾ ਅਰਦਾਸੀਆ ਗੁਰੂ ਸਿੱਖ ਜਾਂ ਗ੍ਰੰਥੀ ਸਾਹਿਬ ਜਦੋਂ ਗੁਰੂ ਦੇ ਚਰਨਾਂ ਵਿਚ ਖਲੋ ਕੇ ਦਾਨ ਮੰਗਦਾ ਹੈ ਤੇ ਉਹਨਾਂ ਦਾਨਾਂ ਦੀ ਗਿਣਤੀ ਕਰੀਏ ਤਾਂ ਛੇ-ਸੱਤ ਦਾਨ ਬਣਦੇ ਹਨ। ਉਹਨਾਂ ਦਾਨਾਂ ਵਿਚ ਅਰਦਾਸ ਕਰਦਿਆਂ ਅਸੀਂ ਦੋ ਦਾਨ ਅਜਿਹੇ ਮੰਗਦੇ ਹਾਂ ਜਿਹੜੇ ਸਾਡੇ ਅੰਦਰ ਦੇ ਭਰੋਸੇ ਨਾਲ ਸੰਬੰਧਿਤ ਹੁੰਦੇ ਹਨ। ਜਦੋਂ ਅਰਦਾਸ ਕੀਤੀ ਜਾਏਗੀ ਤਾਂ ਇਹ ਪਦ ਪੜ੍ਹਿਆ ਜਾਏਗਾ ਕਿ-

ਸਿੱਖਾਂ ਨੂੰ ਸਿਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਅਗਲੇ ਦੋ ਜਿਹੜੇ ਦਾਨ ਹਨ, ਉਹ ਸਾਡੇ ਅੰਦਰ ਦੇ ਭਰੋਸੇ ਨਾਲ ਸਬੰਧਿਤ ਹਨ। ਅਸੀਂ ਮੰਗਦੇ ਹਾਂ-

ਹੇ ਅਕਾਲ ਪੁਰਖ ! ਸਿੱਖਾਂ ਨੂੰ ਸਿਖੀ ਦਾਨ, ਸਿੱਖਾਂ ਨੂੰ ਆਤਮਕ ਸਿੱਖੀ ਦਾ ਬਾਹਰਮੁੱਖੀ ਜੀਵਨ ਦਾ ਦਾਨ ਬਖ਼ਸ਼ੋ।

ਸਿੱਖੀ ਦਾਨ ਵਿਚ ਸਭ ਤੋਂ ਪਹਿਲਾ ਦਾਨ ਮੰਗਿਆ ਗਿਆ ਕੇਸ ਦਾਨ। ਕ੍ਰਿਪਾ ਕਰੋ ਸਾਨੂੰ ਕੇਸ ਸੰਭਾਲਣ ਦੀ ਜਾਚ ਆ ਜਾਏ। ਫਿਰ ਜਿਹੜਾ ਤੀਸਰਾ ਦਾਨ ਮੰਗਿਆ, ਯਾਦ ਰੱਖ, ਉਹ ਇਹ ਨਹੀਂ ਕਿਹਾ ਕਿ ਇਕੱਲੇ ਕੇਸ ਰੱਖ ਲਏ ਤਾਂ ਤੇਰੀ ਗੱਲ ਬਣ ਜਾਏਗੀ, ਕਹਿਣ ਲੱਗੇ, ਕੇਸਾਂ ਦੇ ਨਾਲ ਨਾਲ ਤੂੰ ਰਹਿਤ ਦਾ ਦਾਨ ਬਖ਼ਸ਼। ਕੇਸ ਵੀ ਰੱਖੇ ਤਾਂ ਹੀ ਮੁਬਾਰਕ ਹਨ। ਜੇ ਕੇਸਾਂ ਨੂੰ ਦੇਖ ਕੇ ਪਤਾ ਲੱਗਾ ਕਿ ਇਹ ਉਹ ਸਿੱਖ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਮਰਿਆਦਾ ਵਿਚ ਜੀਵਨ ਬਤੀਤ ਕਰਦਾ ਹੈ ਇਸ ਲਈ ਕੇਸਾਂ ਦੇ ਨਾਲ ਰਹਿਤ ਮੰਗੀ। ਅੱਗੇ ਪੜ੍ਹਦੇ ਹਾਂ - ਬਿਬੇਕ ਦਾਨ। ਇਹਨਾਂ ਵਿਚ ਅਗਲੇ ਸ਼ਬਦ ਆਉਂਦੇ ਹਨ— ਕਿ ਵਿਸਾਹ ਦਾਨ ਤੇ ਭਰੋਸਾ ਦਾਨ। ਕੀ ਵਿਸਾਹ ਤੇ ਭਰੋਸਾ ਦੋਨੋਂ ਇਕੋ ਸ਼ਬਦ ਹਨ ? ਰੋਜ਼ ਪੜ੍ਹਿਆ ਜਾਂਦਾ ਹੈ ਵਿਸਾਹ ਦਾਨ ਤੇ ਭਰੋਸਾ ਦਾਨ। ਅਸੀਂ ਵਿਸਾਹ ਦਾ ਅੱਖਰੀ ਅਰਥ ਕਰਾਂਗੇ ਵਿਸ਼ਵਾਸ ਤੇ ਭਰੋਸੇ ਦਾ ਵੀ ਇਹੀ ਅਰਥ ਕਰਾਂਗੇ ਕਿ ਯਕੀਨ। ਪਰ ਇਹ ਇਕ ਥਾਂ 'ਤੇ ਦੋ ਸ਼ਬਦ ਇਕੱਠੇ ਕਿਉਂ ? ਅਰਦਾਸ ਵਿਚ ਜਾਂ ਲਿਖ ਦਿੰਦੇ ਕਿ ਵਿਸਾਹ ਦਾਨ ਤੇ ਜਾਂ ਲਿਖ ਦਿੰਦੇ ਭਰੋਸਾ ਦਾਨ। ਪਤਾ ਨਹੀਂ ਕਿ ਸਿੱਖ ਨੂੰ ਕਿੰਨੀ-ਕੁ ਅਡੋਲਤਾ ਅਰਦਾਸ ਵਿਚੋਂ ਦੇਣੀ ਚਾਹੁੰਦੇ ਹਨ ਕਿ ਤੈਨੂੰ ਗੁਰੂ ਵਿਸਾਹ ਦਾਨ ਦੇਵੇ ਤੇ ਭਰੋਸਾ ਦਾਨ ਵੀ ਦੇਵੇ। ਇਸ ਦੇ ਅਰਥ ਕੀ ਹਨ ? ਵਿਸਾਹ ਦਾਨ ਦਾ ਅਰਥ ਹੈ ਕਿ ਮੇਰੇ ਅੰਦਰ ਇਹ ਵਿਸ਼ਵਾਸ ਪੈਦਾ ਕਰ ਕਿ ਪ੍ਰਮਾਤਮਾ ਅਤੇ ਗੁਰੂ ਸਮਰੱਥ ਹੈ। ਮੈਨੂੰ ਇਹ ਯਕੀਨ ਬਣਾ ਦੇ ਕਿ ਪ੍ਰਮਾਤਮਾ ਅਤੇ ਸਮਰੱਥ ਗੁਰੂ ਮੇਰਾ ਹੈ ਤੇ ਭਰੋਸੇ ਦਾ ਅਰਥ ਹੈ ਕਿ ਕੇਵਲ ਇਹੀ ਨਾ ਹੋਵੇ ਕਿ ਮੇਰਾ ਗੁਰੂ ਹੈ, ਭਰੋਸੇ ਦਾ ਅਰਥ ਹੈ ਮੈਨੂੰ ਇਹ ਦਾਨ ਦੇ ਕਿ ਮੈਂ ਕਿਤੇ ਵੀ ਜਾਵਾਂ ਮੈਂ ਡੋਲਾਂ ਨਾ। ਮੈਂ ਇੰਨੇ ਯਕੀਨ ਨਾਲ ਕਹਾਂ ਕਿ ਜਿਥੇ ਮੈਂ ਜਾਵਾਂਗਾ, ਗੁਰੂ ਮੇਰਾ ਮੇਰੇ ਨਾਲ ਹੋਵੇ। ਇਕ ਹੈ ਕਿਸੇ ਚੀਜ਼ ਦਾ ਹੋਣਾ ਤੇ ਦੂਜਾ ਹੈ ਉਸ ਚੀਜ਼ ਦਾ ਅੰਗ ਸੰਗ ਹੋਣਾ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸਾਨੂੰ ਇਕ 'ਤੇ ਯਕੀਨ ਬਣਾਉਣ ਲਈ ਬਾਰ-ਬਾਰ ਪ੍ਰੇਰਿਆ ਹੈ। ਅਸੀਂ ਇਨਸਾਨ ਕਹਾਉਂਦੇ ਹਾਂ, ਆਪਣੇ ਆਪ ਨੂੰ ਬੜੇ ਸਿਆਣੇ ਵੀ ਸਮਝਦੇ ਹਾਂ ਪਰ ਜਿਹੜਾ ਚਾਰ ਚੋਪੜੀਆਂ ਗੱਲਾਂ ਸੁਣਾਉਂਦਾ ਹੈ, ਚਾਰ ਕੁ ਪੈਸੇ ਦੇ ਟਕਿਆਂ ਦੇ ਛਲਾਵੇ ਦਿਖਾਉਂਦਾ ਹੈ, ਚਾਰ ਕੁ ਦਿਨ ਉਹ ਆਪਣੇ ਬਹਿਰੂਪੀਆਂ ਵਾਲੇ ਕਈ ਰੂਪ ਬਣਾਉਂਦਾ ਹੈ ਤਾਂ ਅਸੀਂ ਉਸ ਦੇ ਬਹਿਰੂਪੀਏਪਣ ਨੂੰ ਤੇ ਉਸ ਦੇ ਟਕਿਆਂ ਨੂੰ ਦੇਖ ਕੇ ਉਸ ਦੇ ਸਾਹਮਣੇ ਝੁੱਕ ਕੇ ਕਤਾਰਾਂ ਬਣਾ ਕੇ ਤੁਰ ਪੈਂਦੇ ਹਾਂ। ਦੇਖੋ, ਅਸੀਂ ਰੁੱਖਾਂ ਨੂੰ ਦੇਖਦੇ ਹਾਂ। ਸਾਡੇ ਖੇਤਾਂ ਵਿਚ ਰੁੱਖ ਹਨ, ਟਾਹਣੀਆਂ ਹਨ, ਸਫੇਦੇ ਹਨ, ਕਿਤੇ ਪਿੱਪਲ ਦੇ ਰੁੱਖ ਹਨ।

ਉਹਨਾਂ ਰੁੱਖਾਂ ਦੇ ਉੱਤੇ ਤੁਸੀਂ ਦੇਖੋਗੇ ਕਿ ਨਿੱਕੇ-ਨਿੱਕੇ ਪੰਛੀਆਂ ਦੇ ਆਲ੍ਹਣੇ ਹਨ। ਕਬੂਤਰਾਂ ਦੇ ਆਲ੍ਹਣੇ ਰੁੱਖਾਂ 'ਤੇ ਹਨ। ਹੁਣ ਉਹ ਨਿੱਕੀ ਜਿਹੀ ਚਿੱੜੀ ਜਿਸ ਨੂੰ ਪ੍ਰਮਾਤਮਾ ਨੇ ਛੋਟੇ ਜਿਹੇ ਖੰਭ ਦਿੱਤੇ, ਨਿੱਕੀ ਜਿਹੀ ਚੁੰਝ ਦਿੱਤੀ, ਉਸ ਚਿੱੜੀ ਦੇ ਭਰੋਸੇ ਨੂੰ, ਉਸ ਪੰਛੀ ਦੇ ਭਰੋਸੇ ਨੂੰ ਦੇਖੋ ਤੇ ਉਹ ਟਾਹਣੀ 'ਤੇ ਬੈਠੀ ਹੋਈ ਚਿੱੜੀ ਦੇ ਆਲ੍ਹਣੇ ਨੂੰ ਦੇਖੋ। ਉਸ ਦੇ ਆਲ੍ਹਣੇ ਵਿਚ ਅਨਾਜ ਦਾ ਕੋਈ ਭੰਡਾਰ ਨਹੀਂ, ਪਰ ਆਪਾਂ ਅੱਜ ਆਪਣੇ ਘਰ ਵਿਚ ਭੰਡਾਰ ਇਕੱਠੇ ਕਰ ਰਹੇ ਹਾਂ। ਅਸੀਂ ਮਨੁੱਖ ਹਾਂ। ਚਿੱੜੀ ਦੇ ਆਲ੍ਹਣੇ ਵਿਚ ਕੋਈ ਅੰਨ ਦਾ ਭੰਡਾਰ ਨਹੀਂ, ਚਿੱੜੀ ਦੇ ਆਲ੍ਹਣੇ ਵਿਚ ਕੋਈ ਜ਼ੇਵਰਾਤ ਨਹੀਂ। ਕੀ ਪਰਿੰਦੇ ਦੇ ਆਲ੍ਹਣੇ ਵਿਚ ਕੋਈ ਹੀਰੇ ਮੋਤੀ ਹਨ ? ਇਕ ਪਰਿੰਦੇ ਦੇ ਆਲ੍ਹਣੇ ਵਿਚ ਕੋਈ ਜ਼ਮੀਨ ਦੀ ਰਜਿਸਟਰੀ ਨਹੀਂ। ਕਹਿਣ ਲੱਗੇ ਕਿ ਇਕ ਪੰਛੀ 'ਤੇ ਭਰੋਸਾ ਕਰਕੇ ਜੀਊਣਾ ਸਿਖ। ਰਾਤ ਨੂੰ ਖਾ ਕੇ ਆਉਂਦਾ ਹੈ, ਆਲ੍ਹਣੇ ਵਿਚ ਪੈਂਦਾ ਹੈ ਤੇ ਤੇਰੀ ਤਰ੍ਹਾਂ ਚਿੰਤਾ ਨਹੀਂ ਕਰਦਾ। ਤੇਰੇ ਉੱਠਣ ਤੋਂ ਪਹਿਲਾਂ ਇਕ ਪੰਛੀ ਹੀ ਹੈ ਜੋ ਚਹਿਕ ਕੇ ਰੱਬ ਦਾ ਸ਼ੁਕਰ ਕਰਦਾ ਹੈ। ਉਹ ਕਹਿੰਦਾ ਹੈ ਕਿ ਜਿਸਨੇ ਸਵੇਰੇ ਜ਼ਿੰਦਗੀ ਦਿੱਤੀ ਹੈ, ਉਸ ਉੱਪਰ ਭਰੋਸਾ ਕਰਨਾ ਹੈ, ਉਹ ਸਵੇਰੇ ਖਾਣ ਨੂੰ ਅੰਨ ਵੀ ਦੇਵੇਗਾ। ਬਾਣੀ ਵਿਚ ਬਚਨ ਆਉਂਦਾ ਹੈ-

*ਪਰੰਦਏ ਨ ਗਿਰਾਹ ਜਰ॥*
*ਦਰਖਤ ਆਬ ਆਸ ਕਰ॥*
*ਦਿਹੰਦ ਸੁਈ॥*

(ਅੰਗ ੧੪੪)

ਰੁੱਖਾਂ 'ਤੇ ਬੈਠੇ ਨਿੱਕੇ-ਨਿੱਕੇ ਪੰਛੀ ਵੀ ਰੱਬ 'ਤੇ ਭਰੋਸਾ ਕਰਕੇ ਜੀਊਂਦੇ ਪਏ ਹਨ। ਮਨਾ ! ਤੂੰ ਆਪਣੇ ਮਨੁੱਖਾ ਜਨਮ ਵੱਲ ਝਾਤੀ ਮਾਰ ਤੇ ਜਿਸ ਗੁਰੂ ਅੱਗੇ ਮੱਥਾ ਟੇਕਦਾ ਹੈਂ, ਉਸ ਦੇ ਭਰੋਸੇ 'ਤੇ ਜੀਅ। ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਏਕ ਤੁਈ ਏਕ ਤੁਈ॥*

(ਅੰਗ ੧੪੪)

ਦੂਜਾ ਬਾਣੀ ਵਿਚੋਂ ਪ੍ਰਮਾਣ ਹੈ। ਗੁਰੂ ਅੰਗਦ ਸਾਹਿਬ ਦੇ ਗੁਰੂ ਗ੍ਰੰਥ ਸਾਹਿਬ ਵਿਚ 63 ਸਲੋਕ ਹਨ। ਕਿਉਂਕਿ ਅਸੀਂ ਆਮ ਤੌਰ 'ਤੇ ਜਦੋਂ ਜਾਂਦੇ ਹਾਂ ਤਾਂ ਹਮੇਸ਼ਾ ਸਾਨੂੰ ਜੀਭ ਦਾ ਸੁਆਦ, ਧਨ ਦਾ ਲਾਲਚ ਸਾਡੇ ਅੰਦਰ ਦੇ ਸਿਦਕ ਨੂੰ ਡੁਲਾਉਣ ਵਾਲੇ ਪਾਸੇ ਨੂੰ ਤੋਰਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪੰਛੀ ਰੱਬ 'ਤੇ ਭਰੋਸਾ ਕਰਕੇ ਜੀਊਂਦਾ ਹੈ ਤੇ ਪਾਣੀ ਵੱਲ ਝਾਤੀ ਮਾਰ ਕੇ ਦੇਖ। ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਨਿੱਕੇ-ਨਿੱਕੇ ਜੀਵ ਪ੍ਰਮਾਤਮਾ ਨੇ ਪਾਣੀ ਵਿਚ ਪੈਦਾ ਕੀਤੇ ਹਨ। ਉਹਨਾਂ ਵਿਚ ਮੱਛੀਆਂ ਹਨ। ਉਹਨਾਂ ਵਿਚ ਕੀੜੇ ਮਕੌੜੇ ਵੀ ਹਨ, ਪਰ ਬਾਣੀ ਵਿਚ ਕਿਹਾ ਗਿਆ ਹੈ ਕਿ ਉਹਨਾਂ ਦੇ ਭਰੋਸੇ ਨੂੰ ਦੇਖ। ਤੇਰੇ ਘਰ

ਵਿਚ ਅਨਾਜ ਖ਼ਤਮ ਹੋਵੇ ਤਾਂ ਤੂੰ ਗੁਆਂਢੀ ਤੋਂ ਉਧਾਰਾ ਮੰਗ ਲਏਂਗਾ। ਉਧਾਰ ਨਾ ਮਿਲੇ ਤਾਂ ਕਿਸੇ ਕੋਲੋਂ ਪੈਸੇ ਲੈ ਕੇ ਲੈ ਆਵੇਂਗਾ। ਪਰ ਪਾਣੀ ਵਿਚ ਅਨੇਕਾਂ ਜੀਵ ਜੰਤੂ ਰਹਿੰਦੇ ਹਨ। ਨਾ ਪਾਣੀ ਵਿਚ ਕਿਸੇ ਨੇ ਦੁਕਾਨ ਬਣਾਈ ਹੈ, ਨਾ ਪਾਣੀ ਵਿਚ ਕੋਈ ਇਕ ਦੂਜੇ ਤੋਂ ਉਧਾਰ ਲੈਂਦਾ ਹੈ ਤੇ ਨਾ ਕੋਈ ਉਧਾਰ ਦਿੰਦਾ ਹੈ। ਜੇ 42 ਲੱਖ ਜੂਨ ਪ੍ਰਮਾਤਮਾ ਨੇ ਪਾਣੀ ਵਿਚ ਪੈਦਾ ਕਰਕੇ ਉਹਨਾਂ ਨੂੰ ਭਰੋਸਾ ਬਖ਼ਸ਼ ਦਿੱਤਾ ਤਾਂ ਤੂੰ ਉਹਨਾਂ ਪਾਣੀ ਵਿਚ ਰਹਿਣ ਵਾਲੇ ਕੀੜਿਆਂ ਤੋਂ ਵੀ ਨਿੱਘਰ ਗਿਆ ਹੈਂ ਕਿ ਇਕ ਪ੍ਰਮਾਤਮਾ ਦਾ ਭਰੋਸਾ ਛੱਡ ਕੇ ਤੂੰ ਕੇਵਲ ਹੱਡ ਚਾਮ ਦੇ ਪੁੱਤਲੇ 'ਤੇ ਭਰੋਸਾ ਕਰਕੇ ਆਪਣੇ ਗੁਰੂ ਵੱਲ ਪਿੱਠ ਕਰੀ ਬੈਠਾ ਹੈਂ। ਗੁਰੂ ਅੰਗਦ ਸਾਹਿਬ ਦੇ ਬਚਨ ਹਨ। ਇਹ ਸਲੋਕ ਬੜਾ ਸੌਖਾ ਸਮਝ ਪੈ ਜਾਏਗਾ-

*ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲਿ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥*
*ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚਿ ਉਪਾਏ ਸਾਇਰਾ ਤਿਨਾ ਭੀ ਸਾਰ ਕਰੇਇ॥*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥ ੧॥*

ਹਰ ਜੀਵ ਪ੍ਰਮਾਤਮਾ ਦੇ ਭਰੋਸੇ 'ਤੇ ਜੀਊਂਦਾ ਪਿਆ ਹੈ। ਭਗਤਾਂ ਮਹਾਂਪੁਰਖਾਂ ਦੇ ਜੀਵਨ ਪੜ੍ਹੋ। ਜੇ ਸਮਰੱਥ ਗੁਰੂ ਨੂੰ ਛੱਡ ਕੇ ਆਪਾਂ ਦੂਜੇ ਦੀ ਆਸ 'ਤੇ ਜੀਵਾਂਗੇ ਤਾਂ ਅੰਦਰ ਦਾ ਟਿਕਾਅ ਨਹੀਂ। ਇਕ ਬੇੜੀ ਵਿਚ ਲੱਤਾਂ ਰੱਖ ਕੇ ਭਰੋਸੇ ਨਾਲ ਬੈਠਾਂਗੇ ਤਾਂ ਬੇੜੀ ਕਿਨਾਰੇ ਜ਼ਰੂਰ ਲਾਏਗੀ ਤੇ ਜਿਹੜੇ ਦੋਨੋਂ ਲੱਤਾਂ ਦੋ ਬੇੜੀਆਂ ਵਿਚ ਰੱਖ ਕੇ ਚੱਲਣਗੇ ਤਾਂ ਯਕੀਨ ਜਾਣਿਓ, ਦੋ ਬੇੜੀਆਂ ਬੰਦੇ ਨੂੰ ਕਿਨਾਰੇ ਨਹੀਂ ਕਦੀ ਲਾਉਂਦੀਆਂ। ਇਕ ਸ਼ੀਸ਼ੇ ਵੱਲ ਦੇਖੋਗੇ ਤਾਂ ਸਾਡਾ ਚਿਹਰਾ ਕੇਵਲ ਇਕ ਦਿੱਸੇਗਾ ਪਰ ਜੇ ਦੋ ਸ਼ੀਸ਼ੇ, ਚਾਰ ਸ਼ੀਸ਼ੇ ਆਪਣੇ ਅੱਗੇ ਰੱਖ ਕੇ ਦੇਖੋਗੇ ਤਾਂ ਇਕ ਚਿਹਰੇ ਦੇ ਹਜ਼ਾਰਾਂ ਚਿਹਰੇ ਬਣ ਜਾਣਗੇ ਤੇ ਜਿਹੜਾ ਇਕ ਨੂੰ ਛੱਡ ਕੇ ਕਈਆਂ ਦੇ ਭਰੋਸੇ ਜੀਵੇਗਾ, ਉਸ ਬੰਦੇ ਦੇ ਅੰਦਰ ਦੀ ਹਾਲਤ ਕੀ ਹੋਵੇਗੀ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਤਿੰਨ ਕੁ ਪ੍ਰਮਾਣ ਹਨ ਕਿ ਇਕ 'ਤੇ ਭਰੋਸਾ ਰੱਖੋ। ਭਾਈ ਗੁਰਦਾਸ ਕਹਿੰਦੇ ਹਨ ਕਿ ਜ਼ਿਮੀਦਾਰਾ ਕਰਨ ਵਾਲੇ ਇਨਸਾਨ ਨੂੰ ਪਤਾ ਹੈ ਕਿ ਜਦੋਂ ਗਾਂ ਜਾਂ ਮੱਝ ਸੂੰਹਦੀ ਹੈ ਤਾਂ ਉਸ ਦਾ ਵੱਛਾ ਆਪਣੀ ਮਾਂ ਦੇ ਦੁੱਧ 'ਤੇ ਭਰੋਸਾ ਰੱਖ ਕੇ ਆਪਣੀ ਮਾਂ ਦੇ ਕੋਲ ਜਾਂਦਾ ਹੈ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਉਸ ਨੂੰ ਅੰਮ੍ਰਿਤ ਵਰਗਾ ਦੁੱਧ ਵੀ ਮਿਲੇਗਾ ਤੇ ਇਥੋਂ ਤੱਕ ਮਾਂ 'ਤੇ ਭਰੋਸਾ ਕਰਨ ਵਾਲਾ, ਭਾਵੇਂ ਪ੍ਰਮਾਤਮਾ ਨੇ ਇਕ ਮੱਝ ਨੂੰ, ਇਕ ਗਾਂ ਨੂੰ ਦੋ ਬਾਹਵਾਂ ਦੀ ਦਿੱਤੀਆਂ ਹਨ, ਪਰ ਉਸ ਦੀ ਜੀਭ ਨੂੰ ਇਹੋ

ਜਿਹਾ ਪ੍ਰੇਮ ਦਿੱਤਾ ਕਿ ਆਪਣੇ ਦੁੱਧ ਚੁੰਘਦੇ ਹੋਏ ਬੱਚੇ ਨੂੰ ਆਪਣੀ ਜੀਭ ਨਾਲ ਉਹ ਸ਼ਿੰਗਾਰੀ ਜਾਏਗੀ। ਆਪਣੀ ਮਾਂ ਕੋਲ ਜਾਏਗਾ ਤਾਂ ਇਕ ਵੱਛੇ ਨੂੰ ਦੁੱਧ ਵੀ ਮਿਲੇਗਾ ਤੇ ਪਿਆਰ ਵੀ ਮਿਲੇਗਾ ਪਰ ਉਸੇ ਘਰ ਵਿਚ ਉਸੇ ਖੁਰਲੀ 'ਤੇ ਬੱਝੀ ਹੋਈ ਦੂਜੀ ਗਾਂ ਹੈ। ਕਿਤੇ ਭੁਲੇਖੇ ਨਾਲ ਵੱਛਾ ਆਪਣੀ ਮਾਂ ਦੇ ਭੁਲੇਖੇ ਦੂਜੀ ਗਾਂ ਦੇ ਥਣਾਂ ਨੂੰ ਪੈ ਜਾਏ ਤਾਂ ਚੇਤੇ ਰੱਖੋ, ਨਾ ਉਸਨੂੰ ਦੁੱਧ ਮਿਲਦਾ ਹੈ, ਨਾ ਕਦੀ ਪਿਆਰ ਮਿਲਦਾ ਹੈ। ਦੂਜੀ ਗਾਂ ਦੇ ਥਣ ਨੂੰ ਪਏ ਹੋਏ ਵੱਛੇ ਨੂੰ ਕੇਵਲ ਗਾਂ ਲੱਤਾਂ ਮਾਰਦੀ ਹੈ ਜਾਂ ਸਿੰਗਾਂ ਨਾਲ ਚੁੱਕ ਕੇ ਆਪਣੇ ਤੋਂ ਦੂਰ ਕਰ ਦਿੰਦੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਕ ਪਸ਼ੂ ਵੱਲ ਦੇਖ। ਜੇ ਵੱਛਾ ਆਪਣੀ ਮਾਂ ਦੀ ਥਾਂ ਕਿਸੇ ਹੋਰ ਵੱਲ ਜਾਏਗਾ ਤਾਂ ਚੇਤੇ ਰੱਖ, ਪਿਆਰ ਦੀ ਥਾਂ 'ਤੇ ਕੇਵਲ ਸਿੰਗਾਂ ਤੇ ਲੱਤਾਂ ਦੀ ਠੋਕਰ ਮਿਲੇਗੀ।

ਉਹਨਾਂ ਦੂਜਾ ਬਚਨ ਕੀਤਾ। ਕਹਿਣ ਲੱਗੇ – ਹੰਸ ਦੀ ਖ਼ੁਰਾਕ ਹੈ ਮੋਤੀ। ਜੇ ਹੰਸ ਮਾਨ ਸਰੋਵਰ 'ਤੇ ਜਾਏਗਾ ਤਾਂ ਉਸਨੂੰ ਮੋਤੀਆਂ ਦੀ ਖ਼ੁਰਾਕ ਮਿਲੇਗੀ। ਜੇ ਹੰਸ ਮਾਨ ਸਰੋਵਰ ਨੂੰ ਛੱਡ ਕੇ ਟੋਬਿਆਂ 'ਤੇ, ਛੱਪੜਾਂ 'ਤੇ ਜਾਂ ਮਨੁੱਖ ਦੇ ਇਕੱਠੇ ਕੀਤੇ ਹੋਏ ਪਾਣੀ 'ਤੇ ਯਕੀਨ ਕਰੇਗਾ ਤਾਂ ਉਹ ਹੰਸ ਕਦੀ ਵੀ ਆਤਮਕ ਤੌਰ 'ਤੇ ਤ੍ਰਿਪਤ ਨਹੀਂ ਹੁੰਦਾ। ਬਾਣੀ ਵਿਚ ਕਬੀਰ ਸਾਹਿਬ ਦਾ ਬਚਨ ਹੈ। ਉਹ ਕਹਿੰਦੇ ਹਨ ਕਿ ਮੱਛੀ ਸਮੁੰਦਰ ਵਿਚ ਰਹਿੰਦੀ ਹੈ। ਇਹ ਠੀਕ ਹੈ ਕਿ ਸਮੁੰਦਰ ਦਾ ਪਾਣੀ ਖਾਰਾ ਹੈ ਤੇ ਤਲਾਬ ਨੂੰ ਇਕ ਮਨੁੱਖ ਨੇ ਬਣਾਇਆ ਹੈ। ਤਲਾਬ ਦਾ ਪਾਣੀ ਮਿੱਠਾ ਹੈ। ਕਹਿਣ ਲੱਗੇ – ਐ ਮੱਛੀ ! ਦੇਖੀਂ ਤਲਾਬ ਨੇ ਬੜੇ ਤੈਨੂੰ ਭੁਲੇਖੇ ਪਾਉਣੇ ਹਨ, ਕਿਉਂਕਿ ਤਲਾਬ ਦੇ ਥੱਲਿਉਂ ਚਮਕ ਵੀ ਨਜ਼ਰ ਆਏਗੀ, ਤਲਾਬ ਦੀਆਂ ਪੌੜੀਆਂ ਉੱਤੇ ਵੀ ਹੋ ਸਕਦਾ ਹੈ ਕਿ ਕੀਮਤੀ ਪੱਥਰ ਲਾਏ ਹੋਣੇ, ਤਲਾਬ ਦੇ ਵਿਚ ਪਾਣੀ ਵੀ ਇੰਨਾ ਨਿਰਮਲ ਹੋਵੇ ਕਿ ਤੇਰੀਆਂ ਅੱਖਾਂ ਨੂੰ ਭਰੋਸਾ ਦੇਵੇ। ਦੇਖੀਂ ਇਸ ਚਮਕਦੇ ਲਿਸ਼ਕਦੇ ਤਲਾਬ ਨੂੰ ਦੇਖ ਕੇ ਇਸ 'ਤੇ ਭਰੋਸਾ ਕਰਕੇ ਨਾ ਤੁਰ ਪਈਂ ਕਿਉਂਕਿ ਇਸ ਦਾ ਆਪਣਾ ਪਾਣੀ ਨਹੀਂ। ਜਿਸ ਦਿਨ ਕਿਸੇ ਨੇ ਨੱਕਾ ਖੋਲ੍ਹ ਦਿੱਤਾ, ਉਸ ਦਿਨ ਤਲਾਬ ਨੇ ਸੁੱਕ ਜਾਣਾ ਹੈ। ਦੂਜੀ ਗੱਲ, ਜੇ ਇਸ ਪਾਣੀ 'ਤੇ ਭਰੋਸਾ ਕਰੇਂਗੀ ਤਾਂ ਤਲਾਬ ਦੀ ਗਹਿਰਾਈ ਤਾਂ ਕੁਝ ਫੁੱਟ 'ਤੇ ਜਾ ਕੇ ਖ਼ਤਮ ਹੋ ਜਾਏਗੀ, ਪਰ ਸਮੁੰਦਰ 'ਤੇ ਭਰੋਸਾ ਕਰਕੇ ਜੀਵੀਂ। ਜਿੰਨਾ ਮਰਜ਼ੀ ਤੂੰ ਡੂੰਘਾ ਸਮੁੰਦਰ ਵਿਚ ਡੁੱਬ ਜਾਏਂ, ਸਮੁੰਦਰ ਤੈਨੂੰ ਸ਼ਰਨ ਦੇਵੇਗਾ। ਤਲਾਬ ਦੀ ਤਹਿ ਤਾਂ ਕੁਝ ਮੀਟਰ ਤੋਂ ਬਾਹਰ ਆ ਜਾਂਦੀ ਹੈ ਤੇ ਸਮੁੰਦਰ ਵਿਚ ਜਿੰਨਾ ਮਰਜ਼ੀ ਡੁੱਬ ਜਾਈਂ, ਸਮੁੰਦਰ ਦਾ ਕਦੀ ਅੰਤ ਨਹੀਂ ਪਾਇਆ ਜਾ ਸਕਦਾ। ਇਸ ਦਾ ਭਾਵ ਕੀ ਸੀ ? ਕਹਿਣ ਲੱਗੇ ਕਿ ਬਾਹਰਮੁੱਖੀ ਭੇਖੀ ਲੋਕ ਇਕ ਸਵਿਮਿੰਗ ਪੂਲ ਦੀ ਤਰ੍ਹਾਂ ਹਨ, ਤੈਰਨ ਵਾਲੇ ਜਿਹੜੇ ਘਰਾਂ ਵਿਚ ਤਲਾਅ ਬਣਾਏ ਹਨ, ਉਹਨਾਂ ਦੀ ਤਰ੍ਹਾਂ ਹਨ। ਉਹਨਾਂ ਦੇ ਤਲਾਬ ਪਾਣੀ ਦੇ ਚਮਕਣ ਦਾ ਭੁਲੇਖਾ ਪਾਉਂਦੇ ਹਨ ਪਰ ਯਕੀਨ ਜਾਣਿਉ, ਉਹਨਾਂ ਦਾ ਪਾਣੀ ਆਪਣਾ ਨਹੀਂ, ਉਹ ਕਿਸੇ ਵੇਲੇ ਵੀ ਸੁੱਕਣਗੇ ਤੇ ਯਕੀਨ ਕਰਨ ਵਾਲੀ ਮੱਛੀ ਤੜਫ ਤੜਫ ਕੇ ਪਾਣੀ ਤੋਂ ਬਿਨਾਂ ਮਰੇਗੀ। ਜੇ ਨਾ

ਸੁੱਕੇ ਤਾਂ ਯਾਦ ਰੱਖੀਂ ਜਿਸ ਨੇ ਪਾਣੀ ਛੌਡਿਆ, ਕੱਲ ਨੂੰ ਜਾਲ ਪਾ ਕੇ ਤੈਨੂੰ ਫੜ ਕੇ ਆਪਣੇ ਮੂੰਹ ਦਾ ਸੁਆਦ ਵੀ ਬਣਾ ਲਵੇਗਾ। ਸਮੁੰਦਰ 'ਤੇ ਭਰੋਸਾ ਕਰ, ਗਹਿਰਾ ਜ਼ਰੂਰ ਹੈ। ਨਾਮ ਜੱਪਦਿਆਂ ਆਪਣੇ ਹੱਡਾਂ ਨਾਲ ਕਮਾਈ ਕਰਦਿਆਂ, ਮੁਸ਼ੱਕਤ ਕਰਦਿਆਂ, ਅੰਦਰ ਦੀ ਘਾਲਣਾ ਕਰਦਿਆਂ ਜ਼ੋਰ ਜ਼ਰੂਰ ਲੱਗਦਾ ਹੈ ਪਰ ਸੰਮੁਦਰ 'ਤੇ ਭਰੋਸਾ ਕਰਨ ਵਾਲੀਏ ਮੱਛੀਏ! ਚੇਤੇ ਰੱਖੀਂ, ਸਮੁੰਦਰ ਇੰਨਾ ਡੂੰਘਾ ਹੈ ਤੇ ਤੇਰੇ ਕੋਲ ਟੁੱਬੀ ਮਾਰਨੀ ਦੀ ਜਾਚ ਹੋਣੀ ਚਾਹੀਦੀ ਹੈ, ਸਮੁੰਦਰ ਕਦੀ ਵੀ ਇਨਕਾਰ ਕਰਕੇ ਨਹੀਂ ਕਹੇਗਾ ਕਿ ਮੇਰਾ ਅੰਤ ਆ ਗਿਆ ਹੈ, ਹੁਣ ਮੈਂ ਤੈਨੂੰ ਬਚਾਅ ਨਹੀਂ ਸਕਦਾ। ਚੇਤੇ ਰੱਖ, ਤਲਾਬ ਦਾ ਅੰਤ ਆਏਗਾ ਤਾਂ ਤੈਨੂੰ ਫੜਾ ਦੇਵੇਗਾ, ਪਰ ਸਮੁੰਦਰ ਵਿਚ ਡੁੱਬਣ ਵਾਲੀ ਮੱਛੀ ਨੂੰ ਅਸਗਾਹ ਸਮੁੰਦਰ ਉਸ ਨੂੰ ਕਦੀ ਫੜਨ ਨਹੀਂ ਦੇਵੇਗਾ। ਕਬੀਰ ਸਾਹਿਬ ਲਿਖਦੇ ਹਨ-

*ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥*
*ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ॥*

(ਅੰਗ ੧੩੬੭)

ਅਗਲਾ ਬਚਨ ਹੈ-

*ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥*
*ਪੋਖਰਿ ਪੋਖਰਿ ਢੂਡਤੇ ਭਲੋ ਨ ਕਹਿਹੈ ਕੋਇ॥*

(ਅੰਗ ੧੩੬੭)

ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ ਘਰ ਵਿਚ ਮੱਝਾਂ ਗਾਵਾਂ ਦੇਖਦੇ ਹਾਂ। ਉਸ ਦੇ ਵੱਛੇ ਦਾ ਯਕੀਨ ਹੈ ਕਿ ਮਾਂ ਨੂੰ ਛੱਡ ਕੇ ਜਾਏ ਤਾਂ ਉਸਨੂੰ ਦੁੱਧ ਨਹੀਂ ਮਿਲਦਾ। ਮਾਨਸਰ ਨੂੰ ਹੰਸ ਛੱਡ ਦੇਵੇ ਤਾਂ ਉਸਨੂੰ ਅੰਦਰ ਦੀ ਖ਼ੁਰਾਕ ਨਹੀਂ ਮਿਲਦੀ। ਜੇ ਇਕ ਰਾਜ ਦਰਬਾਰ ਵਿਚ ਨੌਕਰੀ ਕਰਨ ਵਾਲਾ ਬੰਦਾ ਆਪਣੇ ਰਾਜੇ ਨੂੰ ਗ਼ੱਦਾਰੀ ਕਰਕੇ ਛੱਡ ਕੇ ਚਲਾ ਜਾਏ ਤਾਂ ਯਕੀਨ ਜਾਣਿਉ ਦੂਜੇ ਦੇ ਕੋਲ ਜਾਏਗਾ ਤਾਂ ਉਹ ਦੋ-ਚਾਰ ਦਿਨਾਂ ਲਈ ਥਾਪੜਾ ਤਾਂ ਜ਼ਰੂਰ ਦੇਵੇਗਾ, ਪਰ ਉਸ ਬੇਪ੍ਰਤੀਤੇ 'ਤੇ ਕਦੀ ਪ੍ਰਤੀਤ ਨਹੀਂ ਕਰੇਗਾ। ਉਹ ਕਹੇਗਾ ਕਿ ਜੇ ਇੰਨਾ ਸੁੱਖ ਉਸ ਦਾ ਮਾਣ ਕੇ ਤੂੰ ਉਸ ਦਾ ਬਣ ਕੇ ਨਹੀਂ ਰਿਹਾ ਤਾਂ ਮੇਰਾ ਬਣ ਕੇ ਕਿਵੇਂ ਰਹਿ ਜਾਏਂਗਾ।

ਮੈਂ ਇਕ ਉਦਾਹਰਨ ਤੁਹਾਨੂੰ ਦੇਣ ਲੱਗਾ ਹਾਂ। ਤੁਸੀਂ ਧੀਰਮੱਲ ਦਾ ਨਾਮ ਸਾਰੇ ਜਾਣਦੇ ਹੋ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਪੋਤਾ ਹੈ ਧੀਰਮੱਲ। ਬਾਬੇ ਗੁਰਦਿੱਤੇ ਦਾ ਵੱਡਾ ਪੁੱਤਰ ਹੈ ਧੀਰਮੱਲ, ਗੁਰੂ ਹਰਿਰਾਇ ਸਾਹਿਬ ਦਾ ਵੱਡਾ ਭਰਾ ਹੈ ਧੀਰਮੱਲ। ਕਰਤਾਰਪੁਰ ਇਸ ਦਾ ਵਸੇਬਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਇਕ ਅੱਤ ਦਾ ਵਿਸ਼ਵਾਸਪਾਤਰ ਬੰਦਾ ਸੀ, ਜਿਸਦਾ ਨਾਮ ਸੀ ਦੀਵਾਨ ਨੰਦ ਚੰਦ। ਸਿਰਫ਼ ਬੇਨਤੀ ਹੈ ਕਿ ਜਦੋਂ ਅਸੀਂ ਆਪਣੇ ਗੁਰੂ ਦੇ ਬਣ ਕੇ ਨਾ ਰਹੇ ਅਤੇ ਦੂਜੇ ਦੇ ਦਰ 'ਤੇ ਜਾਵਾਂਗੇ ਤਾਂ ਚੇਤੇ ਰੱਖੋ, ਉਥੇ ਖ਼ੈਰ ਨਹੀਂ। ਇਕ

ਵਾਰੀ ਕਿਸੇ ਸਿੱਖ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਖਿਆ ਤੇ ਉਹ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਸਰੂਪ ਲੈ ਕੇ ਆਇਆ। ਉਸ ਦੇ ਮਨ ਦੀ ਇੱਛਾ ਇਹ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ 'ਤੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਹੱਥਾਂ ਦੇ ਨਾਲ ਦਸਤਖ਼ਤ ਕਰ ਦੇਣ। ਮੇਰੀ ਲਿਖਾਈ ਨੂੰ ਪ੍ਰਵਾਨਗੀ ਮਿਲ ਜਾਏ। ਮੈਨੂੰ ਇਹ ਭਰੋਸਾ ਹੋ ਜਾਏ ਕਿ ਜਿਹੜੇ ਗ੍ਰੰਥ ਸਾਹਿਬ ਨੂੰ ਮੈਂ ਲਿਖਿਆ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਮੇਰੀ ਲਿਖਤ ਨੂੰ ਪ੍ਰਵਾਨ ਕਰ ਲਿਆ ਹੈ। ਉਸਨੇ ਲਿਖਾਈ ਬੜੀ ਸੋਹਣੀ ਕੀਤੀ। ਚਾਰ-ਚੁਫੇਰੇ ਉਸਨੇ ਸੁਨਹਿਰੀ ਰੰਗ ਦੀਆਂ ਵੇਲਾਂ ਪਾਈਆਂ। ਦੀਵਾਨ ਨੰਦ ਚੰਦ ਨੂੰ ਕਹਿਣ ਲੱਗਾ ਕਿ ਇਕ ਕੰਮ ਕਰ ਕਿ ਇਹ ਬੀੜ ਗੁਰੂ ਗੋਬਿੰਦ ਸਿੰਘ ਜੀ ਕੋਲ ਲੈ ਜਾ, ਮੈਨੂੰ ਹਸਤਾਖਰ ਪੁਆ ਦੇ, ਕਿਉਂਕਿ ਤੂੰ ਗੁਰੂ ਗੋਬਿੰਦ ਸਿੰਘ ਜੀ ਦੇ ਅਤਿ ਨਜ਼ਦੀਕੀ ਹੈਂ। ਉਸਨੇ ਸਰੂਪ ਦੇਖਿਆ। ਇਤਿਹਾਸ ਕਹਿੰਦਾ ਹੈ ਕਿ ਮਨ ਬੇਈਮਾਨ ਹੋ ਗਿਆ। ਦੀਵਾਨ ਨੰਦ ਚੰਦ ਦੇ ਮਨ ਵਿਚ ਆਇਆ ਕਿ ਇਹ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮੈਂ ਆਪਣੇ ਕੋਲ ਕਿਉਂ ਨਾ ਰੱਖ ਲਵਾਂ ਤੇ ਸਿਆਣੇ ਲੋਕ ਇਹ ਗੱਲ ਕਹਿੰਦੇ ਸਨ ਕਿ ਚੋਰੀ ਤਾਂ ਹਰ ਕਿਸਮ ਦੀ ਮਾੜੀ ਹੈ, ਪਰ ਰੱਬ ਕਰੇ ਕੋਈ ਧਾਰਮਿਕ ਗ੍ਰੰਥ ਦੀ ਚੋਰੀ ਨਾ ਕਰ ਲਵੇ, ਕਿਉਂਕਿ ਜਦੋਂ ਕੋਈ ਪੋਥੀ-ਗੁਟਕੇ ਦੀ ਚੋਰੀ ਕਰਕੇ ਬਾਣੀ ਪੜ੍ਹੇਗਾ ਤਾਂ ਬਾਣੀ ਪੜ੍ਹਨ ਤੋਂ ਪਹਿਲਾਂ ਅੰਦਰ ਖ਼ਿਆਲ ਆਵੇਗਾ ਕਿ ਮੈਂ ਫਲਾਨੀ ਥਾਂ 'ਤੇ ਚੋਰੀ ਕੀਤੀ ਸੀ।

ਉਸ ਸਿੱਖ ਨੇ ਰੋਜ਼ ਪੁੱਛਣਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਉੱਪਰ ਸਹੀ ਪੁਆ ਦਿੱਤੀ ਗੁਰੂ ਗੋਬਿੰਦ ਸਿੰਘ ਜੀ ਦੀ ? ਉਸ ਨੇ ਉੱਤਰ ਦੇਣਾ ਕਿ ਅਜੇ ਗੁਰੂ ਗੋਬਿੰਦ ਸਿੰਘ ਜੀ ਕੋਲ ਸਮਾਂ ਨਹੀਂ। ਅਖ਼ੀਰ 'ਤੇ ਵਿਚਾਰਾ ਇੰਨਾ ਬਿਹਬਲ ਹੋਇਆ ਕਿ ਉਸਨੇ ਬੈਰਾਗ ਵਿਚ ਆ ਕੇ ਅਰਦਾਸ ਕੀਤੀ – ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਮੈਂ ਇੰਨੀ ਮਿਹਨਤ ਅਤੇ ਸ਼ਰਧਾ ਨਾਲ ਸਰੂਪ ਲਿਖ ਕੇ ਲਿਆਇਆ ਹਾਂ ਪਰ ਕਈ ਦਿਨਾਂ ਦਾ ਬੈਠਾ ਹਾਂ, ਮੇਰੀ ਕੋਈ ਸੁਣਵਾਈ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਭਰੇ ਹੋਏ ਦਰਬਾਰ ਵਿਚੋਂ ਇਕ ਸਿੱਖ ਭੇਜਿਆ ਤੇ ਉਸਨੂੰ ਆਪਣੇ ਕੋਲ ਬੁਲਾਇਆ ਤੇ ਪੁੱਛਿਆ ਕਿ ਤੂੰ ਉਦਾਸ ਕਿਉਂ ਹੈਂ ? ਉਸਨੇ ਸਾਰੀ ਵਾਰਤਾ ਦੱਸ ਦਿੱਤੀ ਕਿ ਸੱਚੇ ਪਾਤਿਸ਼ਾਹ ! ਮੈਂ ਮਹਾਰਾਜ ਦਾ ਸਰੂਪ ਲਿਖਿਆ ਹੈ ਤੇ ਦੀਵਾਨ ਨੰਦ ਚੰਦ ਨੂੰ ਦਿੱਤਾ ਹੈ। ਕਿੰਨੇ ਚਿਰ ਹੋ ਗਏ ਹਨ, ਤਰਲੇ ਲੈ ਰਿਹਾ ਹਾਂ। ਕੀ ਆਪ ਜੀ ਕੋਲ ਸਮਾਂ ਨਹੀਂ ? ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਮੈਨੂੰ ਤਾਂ ਸਰੂਪ ਕਿਸੇ ਨੇ ਦਿਖਾਇਆ ਹੀ ਨਹੀਂ। ਦੀਵਾਨ ਨੰਦ ਚੰਦ ਨੂੰ ਬੁਲਾਇਆ। ਉਹ ਬੇਪ੍ਰਤੀਤਾ ਬੰਦਾ ਗੁਰੂ ਗੋਬਿੰਦ ਸਿੰਘ ਜੀ ਕੋਲ ਨਹੀਂ ਆਇਆ। ਉਹ ਸਤਿਗੁਰੂ ਨੂੰ ਛੱਡ ਕੇ ਰਾਤੋ ਰਾਤ ਆਨੰਦਪੁਰ ਵਿਚੋਂ ਚੋਰੀ ਦੌੜ ਗਿਆ। ਪਾਤਿਸ਼ਾਹ ਦਾ ਘਰ ਜਿਸ ਉੱਪਰ ਭਰੋਸਾ ਕਰਕੇ ਜੀਏ ਤੇ ਜੇ ਉਸ ਦੇ ਨਾਲ ਬੇ-ਭਰੋਸਗੀ ਕਰਾਂਗੇ ਤਾਂ ਬੰਦੇ ਨੂੰ ਥਾਂ ਕਿਥੇ ਮਿਲੇਗੀ। ਦੀਵਾਨ ਨੰਦ ਚੰਦ ਦੇ ਮਨ ਵਿਚ ਆਇਆ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਕੀ ਲੈਣਾ ਹੈ। ਉਸਨੇ ਆਨੰਦਪੁਰ ਤੋਂ ਆਪਣਾ ਸਾਜ਼ੋ ਸਾਮਾਨ ਚੁੱਕਿਆ ਤੇ ਕਰਤਾਰਪੁਰ ਧੀਰ ਮੱਲੀਆਂ ਦੇ ਕੋਲ ਆ ਗਿਆ। ਇਸ ਕਰਕੇ ਕਿ ਮੈਂ ਦੱਸਾਂਗਾ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਨਜ਼ਦੀਕੀ ਦੀਵਾਨ ਹਾਂ। ਮੈਂ ਉਹਨਾਂ

ਨੂੰ ਛੱਡ ਕੇ ਤੇਰੇ ਕੋਲ ਆਇਆ ਹਾਂ। ਉਹਨਾਂ ਨੇ ਘਰ ਵਿਚ ਪ੍ਰਵੇਸ਼ ਕੀਤਾ ਤੇ ਧੀਰ ਮੱਲੀਆਂ ਨੇ ਇਕ ਗੱਲ ਕਹੀ ਕਿ ਇਸ ਬੰਦੇ 'ਤੇ ਭਰੋਸਾ ਨਾ ਕਰਿਉ। ਜਿਹੜਾ ਇੰਨੇ ਸਾਲ ਆਪਣੇ ਗੁਰੂ ਦੇ ਘਰ ਵਿਚੋਂ ਰੋਟੀ ਖਾ ਕੇ ਉਸ ਦਾ ਬਣ ਕੇ ਨਹੀਂ ਰਿਹਾ, ਇਸਨੇ ਕੱਲ ਨੂੰ ਸਾਡਾ ਵੀ ਨਹੀਂ ਬਣਨਾ। ਜਦੋਂ ਨੰਦ ਚੰਦ ਦਰਵਾਜ਼ੇ ਵਿਚੋਂ ਨਿਕਲਣ ਲੱਗਾ ਤਾਂ ਧੀਰ ਮੱਲੀਆਂ ਦੇ ਮਸੰਦ ਨੇ ਤਲਵਾਰ ਨਾਲ ਉਸ ਦੇ ਦੋ ਟੁੱਕੜੇ ਕਰ ਦਿੱਤੇ। ਮਹਾਰਾਜ ਨੇ ਕਿਹਾ, ਯਕੀਨ ਜਾਣੋ, ਜਿਹੜਾ ਮੱਥੇ ਵੀ ਟੇਕੇ ਤੇ ਭਰੋਸਾ ਵੀ ਨਾ ਕਰੇ ਤਾਂ ਉਸ ਬੰਦੇ ਦਾ ਕੀ ਕਰਾਂਗੇ। ਉਸ ਦੀਆਂ ਤਾਂ ਜੜ੍ਹਾਂ ਹੀ ਪੁੱਟੀਆਂ ਜਾਣਗੀਆਂ। ਆਪ ਆਸਾ ਦੀ ਵਾਰ ਪੜ੍ਹਦੇ ਹੋ, ਇਕ ਬਚਨ ਆਉਂਦਾ ਹੈ-

*ਸਲਾਮ ਜਬਾਬੁ ਦੋਵੈ ਕਰੇ*

ਮੱਥਾ ਵੀ ਟੇਕਦਾ ਹੈ ਤੇ ਅੱਗੋਂ ਜਵਾਬ ਵੀ ਦਿੰਦਾ ਹੈ ਤੇ ਗੱਲ ਮੰਨਣ ਨੂੰ ਤਿਆਰ ਨਹੀਂ। ਮਹਾਰਾਜ ਕਹਿੰਦੇ ਹਨ-

*ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥*

(ਆਸਾ ਦੀ ਵਾਰ)

ਜੇਕਰ ਇਕ 'ਤੇ ਭਰੋਸਾ ਕਰਕੇ ਜੀਵਾਂਗੇ ਤਾਂ ਆਤਮਕ ਸੁੱਖ ਮਾਣਾਂਗੇ। ਬਾਬਾ ਫ਼ਰੀਦ ਜੀ ਜਿਨ੍ਹਾਂ ਨੂੰ ਅਸੀਂ ਦਰਵੇਸ਼, ਮੁਸਲਮਾਨ ਫ਼ਕੀਰ ਕਹਿੰਦੇ ਹਾਂ, ਉਹਨਾਂ ਦੇ ਭਰੋਸੇ ਸੰਬੰਧੀ ਮੈਂ ਇਕ ਉਦਾਹਰਨ ਦਿੰਦਾ ਹਾਂ, ਬਾਣੀ ਵਿਚੋਂ। ਉਸ ਮਹਾਂਪੁਰਖ ਨੇ ਕਿਹਾ ਕਿ ਐ ਖ਼ੁਦਾ ! ਮੈਨੂੰ ਪਤਾ ਹੈ ਕਿ ਇਹ ਮਨੁੱਖਾ ਦੇਹੀ ਬੜੀ ਕੀਮਤੀ ਹੈ। ਤੇਰੇ ਚਰਨਾਂ ਵਿਚ ਮੈਂ ਇਕ ਗੁਜ਼ਾਰਿਸ਼ ਕਰਨ ਆਇਆ ਹਾਂ ਕਿ ਜੇ ਮੈਨੂੰ ਆਪਣੀ ਇਬਾਦਤ ਦੀ ਦਾਤ ਦਿੱਤੀ ਹੈ ਤਾਂ ਇਕ ਕ੍ਰਿਪਾ ਕਰੀਂ, ਜੀਉਂਦੇ ਜੀਅ ਮੈਂ ਕਿਸੇ ਹੋਰ ਦੀ ਆਸ 'ਤੇ ਨਾ ਜੀਵਾਂ ਤੇ ਜੇ ਕਿਸੇ ਹੋਰ ਪਾਖੰਡੀ ਦੀ ਆਸ 'ਤੇ ਮੈਨੂੰ ਰੱਖਣਾ ਹੈ ਤਾਂ ਇਕ ਕੰਮ ਕਰੀਂ, ਉਸ ਦੇ ਦਰਵਾਜ਼ੇ 'ਤੇ ਜਾਣ ਤੋਂ ਪਹਿਲਾਂ ਮੇਰੇ ਸਰੀਰ ਵਿਚੋਂ ਮੇਰੇ ਪ੍ਰਾਣ ਕੱਢ ਲਈਂ। ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਪੜ੍ਹਦੇ ਹਾਂ-

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਉਹਨਾਂ ਦੇ ਬਚਨ ਹਨ-

*ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥*
*ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥*

(ਅੰਗ ੧੩੮੦)

ਅਸੀਂ ਸ਼ਬਦ ਵਰਤਦੇ ਹਾਂ ਕਿ ਧਰਮ ਤਾਂ ਹਰ ਬੰਦੇ ਦਾ ਪਰਸਨਲ ਜੀਵਨ ਹੈ, ਉਸ ਦੀ ਨਿੱਜੀ ਲਾਈਫ਼ ਹੈ। ਮੈਂ ਇਕ ਬੇਨਤੀ ਕਰਾਂ ਕਿ ਹਰ ਚੀਜ਼ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਅਸੀਂ ਕਹੀਏ ਜੀ ਭਰੋਸਾ ਜਿਸ ਉੱਪਰ ਮਰਜ਼ੀ ਹੋ ਜਾਏ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੇ ਅੱਖਾਂ ਵਾਲਾ ਮਿਲ ਜਾਂਦਾ ਹੈ ਤਾਂ ਉਸ ਉੱਪਰ ਅੰਧ ਵਿਸ਼ਵਾਸ ਕਰਕੇ ਚੱਲ ਤੇ ਜਿਸ ਦੀਆਂ ਆਪਣੀਆਂ ਹੀ ਅੱਖਾਂ ਬੰਦ ਹੋ ਗਈਆਂ ਹਨ, ਅੰਨ੍ਹੇ ਉੱਤੇ ਭਰੋਸਾ ਕਰਕੇ ਕਹੇ ਕਿ ਭਰੋਸੇ ਦੀ ਗੱਲ ਹੈ, ਜਿਸ ਉੱਪਰ ਮਰਜ਼ੀ ਭਰੋਸਾ ਹੋ ਜਾਏ, ਨਹੀਂ। ਬਾਬਾ ਜੀ ਨੇ ਬਾਣੀ ਵਿਚ ਵੀ ਕਿਹਾ ਹੈ-

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*

ਜਿਸ ਦਾ ਗੁਰੂ ਅੰਨ੍ਹਾ ਹੈ, ਆਪ ਠੋਕਰਾਂ ਪਿਆ ਖਾਂਦਾ ਹੈ ਤਾਂ ਚੇਤੇ ਰੱਖੋ ਕਿ ਆਪਣੇ ਸਿੱਖਾਂ ਨੂੰ ਕਿਵੇਂ ਕਿਨਾਰੇ ਲਾ ਦੇਵੇਗਾ।

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*
*ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥*

(ਅੰਗ ੯੫੧)

ਕਬੀਰ ਸਾਹਿਬ ਕਹਿੰਦੇ ਹਨ, ਮਨਾ ! ਸ਼ਰਮ ਕਰ, ਇੰਨੇ ਵੱਡੇ ਠਾਕੁਰ ਨੂੰ ਛੱਡ ਕੇ ਲੋਕਾਂ ਦੇ ਦਰ 'ਤੇ ਤੁਰਿਆ ਫਿਰਦਾ ਹੈਂ।

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬੁ ਮੇਰਾ ਮਿਹਰਵਾਨੁ॥*
*ਜੀਅ ਸਗਲ ਕਉ ਦੇਇ ਦਾਨੁ॥ਰਹਾਉ॥*
*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥ ੧ ॥*
*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥*
*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥ ੨ ॥*

(ਅੰਗ ੭੨੪)

*ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ॥*
*ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ॥*
*ਜਾਨ ਕੋ ਦੇਤ ਅਜਾਨ ਕੋ ਦੇਤ*

ਵਿਦਵਾਨਾਂ ਨੂੰ ਵੀ ਰੋਟੀ ਦਿੰਦਾ ਹੈ ਤੇ ਜਿਨ੍ਹਾਂ ਅਨਪੜ੍ਹਾਂ ਨੂੰ ਕੁਝ ਵੀ ਪਤਾ ਨਹੀਂ, ਰੋਟੀ ਤਾਂ ਉਹਨਾਂ ਨੂੰ ਵੀ ਦੇਈ ਜਾਂਦਾ ਹੈ।

*ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ॥*

(ਤ੍ਵਪ੍ਰਸਾਦਿ ਸ੍ਵਯੇ)

ਇਕ ਪ੍ਰਮਾਤਮਾ 'ਤੇ ਭਰੋਸਾ ਕਰਕੇ ਜੀਉ। ਕਹਿਣਾ ਬਹੁਤ ਸੌਖਾ ਹੈ ਪਰ ਗੁਰਮੁਖੋ ! ਯਕੀਨ ਕਰਕੇ ਦੇਖੋ, ਭਰੋਸੇ ਦਾ ਫਲ ਬੜਾ ਮਿੱਠਾ ਹੈ। ਜਿਹੜੇ ਇਕ 'ਤੇ ਭਰੋਸਾ ਕਰਕੇ ਜੀਉਣਗੇ, ਪ੍ਰਮਾਤਮਾ ਉਹਨਾਂ ਦੇ ਅੰਦਰ ਨੂੰ ਇਕਾਗਰਤਾ ਤੇ ਅਡੋਲਤਾ ਬਖ਼ਸ਼ੇਗਾ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸੱਚਾ ਗੁਰੂ ਕੱਚਾ ਗੁਰੂ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਦੇ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਭਾਈ ਸਾਹਿਬ ਜੀ ਨੇ ਕੀਰਤਨ ਦੀ ਸਮਾਪਤੀ 'ਤੇ ਜੋ ਸ਼ਬਦ ਸਰਵਨ ਕਰਾਇਆ ਹੈ, ਉਸ ਸ਼ਬਦ ਦੇ ਬੋਲ ਆਪ ਜੀ ਦੇ ਕੰਨਾਂ ਵਿਚ ਗੂੰਜ ਰਹੇ ਹੋਣਗੇ-

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਉਆ ਹੰਸੁ ਹੋਹੈ॥*

(ਅੰਗ ੪੯੩)

ਇਸ ਦੇ ਅਰਥ ਕੀ ਹਨ ? ਅੰਮ੍ਰਿਤ ਸਰੁ ਦੇ ਅੱਖਰੀ ਅਰਥ ਹਨ ਅੰਮ੍ਰਿਤ ਦਾ ਸਰਵੋਰ। ਜਿਵੇਂ ਅਸੀਂ ਬਾਹਰ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਾਂ ਤੇ ਸਾਡੇ ਤਨ ਦੀ ਤਪਸ਼ ਮਿੱਟਦੀ ਹੈ, ਸਰੀਰ ਨੂੰ ਤਾਜ਼ਗੀ ਮਿਲਦੀ ਹੈ, ਇਵੇਂ ਹੀ ਰੂਹਾਨੀਅਤ ਵਾਲੀਆਂ ਥਾਵਾਂ 'ਤੇ ਜਿਹੜੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ, ਉਹਨਾਂ ਨੂੰ ਆਤਮਕ ਹੁਲਾਰਾ ਮਿਲਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਕਹਿ ਰਹੇ ਹਨ ਕਿ ਜਿਵੇਂ ਬਾਹਰ ਦੇ ਸਰੋਵਰ ਵਿਚ ਇਸ਼ਨਾਨ ਕੀਤਾ, ਤਾਂ ਤਨ ਨੂੰ ਤਾਜ਼ਗੀ ਅਤੇ ਸੰਤੁਸ਼ਟੀ ਮਿਲਦੀ ਹੈ, ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਦਾ ਸ਼ਬਦ ਇਕ ਅੰਮ੍ਰਿਤ ਸਰੋਵਰ ਹੈ। ਜਿਹੜਾ ਬਾਣੀ ਵਿਚ ਟੁੱਬੀ ਮਾਰੇਗਾ, ਮੇਰੇ ਗੁਰੂ ਕੀ ਬਾਣੀ ਉਸਨੂੰ ਕਾਂ ਤੋਂ ਹੰਸ ਬਣਾ ਦੇਵੇਗੀ। ਸਾਡੇ ਭੋਲੇ-ਭਾਲੇ ਸਮਾਜ ਦੇ ਕੰਨਾਂ ਵਿਚ ਇਕ ਗੱਲ ਪਾ ਦਿੱਤੀ ਗਈ ਹੈ ਕਿ ਨਿੰਦਿਆ ਕਰਨੀ ਬੜੀ ਮਾੜੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਬਾਰ-ਬਾਰ ਪੁਕਾਰ ਕੇ ਕਿਹਾ ਹੈ ਕਿ ਨਿੰਦਕ ਦਾ ਕੋਈ ਇਲਾਜ ਨਹੀਂ ਹੈ।

ਨਿੰਦਿਆ ਦੀ ਪਰਿਭਾਸ਼ਾ ਤਾਂ ਆਪਾਂ ਸਮਝੀਏ। ਆਪਾਂ ਅਗਿਆਨਤਾ ਨੂੰ ਨਿੰਦਿਆ ਦੇ ਅਰਥ ਦੇ ਕੇ ਆਪਣੇ ਆਪ ਨੂੰ ਬਚਾਉਣ ਦਾ ਯਤਨ ਨਾ ਕਰੀਏ। ਨਿੰਦਿਆ ਅਤੇ ਉਸਤਤਿ ਇਕ ਸਿੱਕੇ ਦੇ ਦੋ ਪਹਿਲੂ ਹਨ। ਸਾਨੂੰ ਡਰਾ ਦਿੱਤਾ ਜਾਂਦਾ ਹੈ ਕਿ ਇਹ ਸਤਿਗੁਰੂ ਦੀ ਨਿੰਦਿਆ ਹੋ ਗਈ, ਇਹ ਤਾਂ ਮਹਾਂਪੁਰਖ ਦੀ ਨਿੰਦਿਆ ਹੋ ਗਈ। ਜੇ ਮੱਸਿਆ ਦੀ ਕਾਲੀ ਬੋਲੀ ਰਾਤ ਹੋਵੇ ਤੇ ਪਿੰਡ ਵਿਚ ਖਲੋ ਕੇ ਹੋਕਾ ਦੇ ਕੇ ਕਹੇ ਕਿ ਲੋਕੋ ! ਬਾਹਰ ਨਿਕਲੋ, ਅੱਜ ਚੰਦਰਮਾ

ਪੂਰੀ ਰਾਤ ਦਾ ਆਕਾਸ਼ 'ਤੇ ਆ ਗਿਆ ਹੈ ਤਾਂ ਚੇਤੇ ਰੱਖੋ, ਉਹ ਹਨੇਰੇ ਦੀ ਝੂਠੀ ਉਸਤਤ ਹੋਵੇਗੀ ਤੇ ਪੂਰਨਮਾਸ਼ੀ ਦਾ ਚੰਦਰਮਾ ਹੋਵੇ ਤੇ ਕੋਈ ਝੂਠ ਬੋਲ ਕੇ ਕਹੇ ਕਿ ਲੋਕੋ ! ਅੱਜ ਤਾਂ ਸਾਰੀ ਰਾਤ ਹਨੇਰੀ ਹੈ। ਮੱਸਿਆ ਦੀ ਰਾਤ ਨੂੰ ਪੂਰਨਮਾਸ਼ੀ ਕਹਿਣਾ ਇਹ ਮੱਸਿਆ ਦੀ ਉਸਤਤ ਹੈ ਤੇ ਪੂਰਨਮਾਸ਼ੀ ਦੀ ਰਾਤ ਨੂੰ ਹਨੇਰਾ ਕਹਿਣਾ ਇਹ ਨਿੰਦਿਆ ਹੈ। ਪਰ ਜੇ ਚੰਦਰਮਾ ਚੜ੍ਹਿਆ ਹੈ ਤਾਂ ਚੰਦਰਮਾ ਨੂੰ ਚੰਦਰਮਾ ਕਹਿਣਾ ਸਚਾਈ ਹੈ ਤੇ ਮੱਸਿਆ ਦੀ ਕਾਲੀ ਬੋਲੀ ਰਾਤ ਨੂੰ ਕਾਲਾਪਣ ਕਹਿਣਾ ਇਹ ਵੀ ਸਚਾਈ ਹੈ। ਇਕ ਕੰਡਾ ਮਨੁੱਖ ਦੇ ਤਨ ਨੂੰ ਚੁੱਭਦਾ ਹੈ ਤਾਂ ਉਸ ਦੇ ਵਿਚੋਂ ਪੀੜਾ ਦੀ ਚੀਸ ਨਿਕਲਦੀ ਹੈ ਤੇ ਜੇਕਰ ਕੋਈ ਬੰਦਾ ਉਸ ਕੰਡੇ ਦੇ ਪੱਖ ਵਿਚ ਖਲੋ ਕੇ ਕਹੇ ਕਿ ਲੋਕੋ ! ਜਿਸਨੂੰ ਕੰਡਾ ਕਹਿੰਦੇ ਪਏ ਹਾਂ, ਇਹ ਕੰਡਾ ਨਹੀਂ, ਗੁਲਾਬ ਦਾ ਫੁੱਲ ਹੈ ਤੇ ਇਹ ਕੰਡੇ ਦੀ ਝੂਠੀ ਉਸਤਤ ਹੋਵੇਗੀ ਤੇ ਗੁਲਾਬ ਦੇ ਫੁੱਲ ਦੇ ਅਰਥ ਗ਼ਲਤ ਕਰਕੇ ਉਸਨੂੰ ਕੋਈ ਕਹੀ ਜਾਏ ਕਿ ਇਹ ਕੰਡਾ ਹੈ ਤਾਂ ਚੇਤੇ ਰੱਖਿਉ, ਇਹ ਗੁਲਾਬ ਦੇ ਫੁੱਲ ਦੀ ਨਿੰਦਿਆ ਹੋਵੇਗੀ। ਜਿਹੜਾ ਚੋਰ ਹੈ, ਜਿਹੜਾ ਨਸ਼ਈ ਹੈ ਤੇ ਜੇਕਰ ਕੋਈ ਆਪਣੀ ਜ਼ਬਾਨ ਖੋਲ੍ਹ ਕੇ ਉਸਨੂੰ ਕਹਿ ਰਿਹਾ ਹੈ, ਲੋਕੋ ! ਇਹ ਨਸ਼ਈ ਜੇ ਤੇ ਨਸ਼ਈ ਨੂੰ ਨਸ਼ਈ ਕਹਿਣਾ ਕੋਈ ਨਿੰਦਿਆ ਨਹੀਂ। ਚੇਤੇ ਰੱਖਿਉ, ਫੁੱਲ ਨੂੰ ਕੰਡਾ ਕਹਿਣਾ ਇਹ ਜ਼ਰੂਰ ਨਿੰਦਿਆ ਹੈ। ਜੇ ਹਨੇਰੇ ਨਾਲ ਸਹਿਮਤੀ ਕਰ ਜਾਂਦੇ ਰੱਬ ਦੇ ਪਿਆਰੇ ਮਹਾਂਪੁਰਖ ਪੀਰ ਪੈਗ਼ੰਬਰ ਤਾਂ ਸ਼ਾਇਦ ਗੁਰੂ ਗ੍ਰੰਥ ਸਾਹਿਬ ਦੀ ਰੂਹਾਨੀਅਤ ਦਾ ਖੇੜਾ ਅੱਜ ਨਾ ਹੁੰਦਾ।

ਹਜ਼ੂਰ ਦੀ ਬਾਣੀ ਵਿਚ ਕਬੀਰ ਸਾਹਿਬ ਦੇ ਕੁਝ ਸ਼ਬਦ ਹਨ। ਜਿੱਥੇ ਉਹਨਾਂ ਨੂੰ ਰੱਬ ਦੀ ਬੰਦਗੀ ਕਰਨ ਵਾਲੇ ਹਕੀਕਤ ਵਿਚ ਮਿਲੇ, ਉਥੇ ਉਸ ਮਹਾਂਪੁਰਸ਼ ਨੇ ਚਰਨਾਂ ਦੀ ਧੂੜ ਵੀ ਮੱਥੇ 'ਤੇ ਲਾਈ ਤੇ ਜਿਥੇ ਭੇਖ ਪਾ ਕੇ ਲੋਕਾਂ ਦੀਆਂ ਜੇਬਾਂ ਕੱਤਰਣ ਵਾਲੇ ਮਿਲੇ ਤਾਂ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਿਹਾ ਕਿ ਲੋਕੋ ! ਚੇਤੇ ਰੱਖਿਉ, ਠੱਗ ਵੀ ਕਈ ਤਰ੍ਹਾਂ ਦੇ ਭੇਖ ਬਣਾ ਲੈਂਦੇ ਹਨ। ਕਿਤੇ ਇਹ ਸਾਧੂ ਦੇ ਰੂਪ ਵਿਚ ਰਾਵਣ ਤਾਂ ਨਹੀਂ ਤੁਰਿਆ ਫਿਰਦਾ। ਉਹਨਾਂ ਦੀ ਅਮੋਲਕ ਬਾਣੀ ਦੇ ਪ੍ਰਮਾਣ ਹਨ। ਜੇ ਪੂਰਨ ਸੰਤ ਮਿਲਿਆ ਤਾਂ ਉਹਨਾਂ ਨੇ ਕਿਹਾ ਕਿ ਸੰਤਾਂ ਨੂੰ ਕੋਈ ਨਾ ਨਿੰਦੋ। ਜੇ ਸਹੀ ਅਰਥਾਂ ਵਿਚ ਕੋਈ ਸੰਤ ਹੈ ਤਾਂ ਸੰਤ ਤੇ ਰਾਮ ਇਕੋ ਹੀ ਹੈ। ਉਹਨਾਂ ਨੇ ਬਾਣੀ ਵਿਚ ਕਿਹਾ-

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥*
*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥*

(ਅੰਗ ੧੩੭੧)

ਜੇ ਸੱਚ ਮੁੱਚ ਕੋਈ ਕਮਾਈ ਵਾਲਾ ਮਿਲ ਪਵੇ ਤਾਂ ਤੇਰੀ ਜ਼ਿੰਦਗੀ ਨੂੰ ਪਲਟੇਗਾ। ਜਦੋਂ ਉਹਨਾਂ ਦੇ ਸਾਹਮਣੇ ਭੇਖੀ ਆਏ ਤਾਂ ਹਜ਼ੂਰ ਜੀ ਦੀ ਬਾਣੀ ਵਿਚ ਕਬੀਰ ਨੇ ਜਿਸ ਦਿਨ ਠੱਗ ਦੇਖਿਆ ਤਾਂ ਉਸ ਮਹਾਂਪੁਰਸ਼ ਨੇ ਆਪਣੀ ਰਸਨਾ ਤੋਂ ਜਿਹੜਾ ਸੰਤਾਂ ਦਾ ਸਤਿਕਾਰ ਕਰਦਾ ਹੈ, ਉਹ ਕਹਿ ਰਿਹਾ ਹੈ-

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਹਾ ਜਪਮਾਲੀਆ*

ਗਲੇ ਵਿਚ ਮਾਲਾ ਵੀ ਹੈ, ਸਿਰ ਉੱਪਰ ਟੋਪੀ ਵੀ ਹੈ ਤੇ ਹਰ ਧਰਮ ਦੇ ਚਿੰਨ੍ਹ ਨੂੰ ਆਪਣੀ ਦੁਕਾਨ ਦੇ ਉੱਤੇ ਬੋਰਡ ਬਣਾ ਕੇ ਲਾਇਆ ਹੈ।

*ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥*

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ ੧॥*

(ਅੰਗ ੪੭੬)

ਹੁਣ ਕੀ ਅਸੀਂ ਕਹਾਂਗੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਨਿੰਦਿਆ ਕੀਤੀ ਗਈ ਹੈ ? ਅਸਲ ਵਿਚ ਹਕੀਕਤ ਨੂੰ ਬਿਆਨ ਕੀਤਾ ਗਿਆ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ। ਭਾਈ ਸਾਹਿਬ ਨੇ ਸ਼ਬਦ ਪੜ੍ਹਿਆ ਹੈ-

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ*

(ਅੰਗ ੪੯੩)

ਗੁਰੂ ਅੰਮ੍ਰਿਤ ਸਰੋਵਰ ਹੈ। ਜਿਵੇਂ ਪਾਣੀ ਵਿਚ ਇਸ਼ਨਾਨ ਕਰੀਏ ਤਾਂ ਤਨ ਦੀ ਮੈਲ ਪਾਣੀ ਦੂਰ ਕਰਦਾ ਹੈ ਤੇ ਜਦੋਂ ਕੋਈ ਇਨਸਾਨ ਗੁਰੂ ਦੀ ਬਾਣੀ ਵਿਚ ਇਸ਼ਨਾਨ ਕਰਦਾ ਹੈ ਤਾਂ ਬਾਣੀ ਉਸ ਦੇ ਮਨ ਦੀ ਮੈਲ ਦੂਰ ਕਰਦੀ ਹੈ। ਇਹੀ ਕਾਰਨ ਹੈ ਕਿ ਹਰਿਮੰਦਰ ਸਾਹਿਬ ਦੇ ਚੌਗਿਰਦੇ ਸਰੋਵਰ ਹੈ। ਵਿਚਕਾਰ ਹਜ਼ੂਰ ਨੇ ਹਰਿਮੰਦਰ ਸਾਹਿਬ ਬਣਾਇਆ ਹੈ। ਕਿਉਂ ? ਕਹਿਣ ਲੱਗੇ ਕਿ ਐ ਆਉਣ ਵਾਲੇ ਯਾਤਰੀ ! ਯਾਦ ਰੱਖੀਂ ਕਿ ਇਸ ਦਰਬਾਰ ਵਿਚ ਆਉਣ ਤੋਂ ਪਹਿਲਾਂ ਤੂੰ ਤਨ ਦਾ ਇਸ਼ਨਾਨ ਕਰ। ਤਨ ਦਾ ਇਸ਼ਨਾਨ ਤੇਰੇ ਅੰਦਰ ਤਾਜ਼ਗੀ ਤੇ ਤੇਰੇ ਤਨ ਦੀ ਮੈਲ ਉਤਾਰੇਗਾ ਤੇ ਕੇਵਲ ਇਸ਼ਨਾਨ ਤੱਕ ਸੀਮਤ ਨਾ ਰਹੀਂ, ਪਾਣੀ ਮੈਂ ਤੈਨੂੰ ਤਾਂ ਦਿੱਤਾ ਕਿ ਤੇਰੇ ਤਨ ਦਾ ਇਸ਼ਨਾਨ ਹੋਵੇ ਤੇ ਦਰਸ਼ਨੀ ਡਿਉੜੀ ਲੰਘ ਕੇ ਕੀਰਤਨ ਸੁਣੀਂ ਤਾਂ ਰੱਬ ਮੇਹਰ ਕਰੇਗਾ ਤੇ ਤੇਰੇ ਮਨ ਦਾ ਇਸ਼ਨਾਨ ਵੀ ਹੋ ਜਾਏਗਾ। ਪਾਣੀ ਅਤੇ ਬਾਣੀ ਦੋਨੋਂ ਹਜ਼ੂਰ ਨੇ ਇਕ ਥਾਂ 'ਤੇ ਰੱਖ ਦਿੱਤੇ। ਇਕ ਸ਼ਬਦ ਹੈ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

(ਅੰਗ ੩੦੫)

ਹੁਣ ਇਸ ਦਾ ਮਤਲਬ ਹੋਇਆ ਕਿ ਪਹਿਲਾਂ ਇਸ਼ਨਾਨ ਕਰੇ ਤੇ ਫਿਰ ਕਹਿ ਦਿੱਤਾ-

*ਅੰਮ੍ਰਿਤ ਸਰਿ ਨਾਵੈ॥*

ਹਕੀਕਤ ਵਿਚ ਪੁਰਾਤਨ ਗੁਰਸਿੱਖ ਅੱਜ ਵੀ ਭਾਵਨਾ ਵਾਲੇ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰਨ ਤੋਂ ਪਹਿਲਾਂ ਬਾਹਰ ਇਸ਼ਨਾਨ ਕਰਦੇ ਹਨ।

*ਇਸ਼ਨਾਨ ਕਰੈ*

ਅਤੇ ਨਾਵੈ ਇਹ ਦੋ ਸ਼ਬਦ ਕਿਉਂ ਆ ਗਏ ? ਪਹਿਲੇ ਅਰਥ ਹਨ ਕਿ ਇਸ਼ਨਾਨ ਕਰੇ, ਆਪਣੇ ਤਨ ਦੀ ਸ਼ੁੱਧੀ ਕਰੇ।

*ਅੰਮ੍ਰਿਤ ਸਰਿ ਨਾਵੈ*

ਦਾ ਅਰਥ ਹੈ ਇਸ਼ਨਾਨ ਕਰਨ ਤੋਂ ਬਾਅਦ ਸਾਧ ਸੰਗਤ ਦੇ ਅੰਮ੍ਰਿਤ ਸਰੋਵਰ ਵਿਚ ਜਾਏ। ਰੱਬ ਮੇਹਰ ਕਰੇ, ਉਥੇ ਬਾਣੀ ਕਰਕੇ ਆਪਣੇ ਮਨ ਦਾ ਇਸ਼ਨਾਨ ਕਰਾਏ। ਅੱਜ ਅਸੀਂ ਕਾਰਾਂ 'ਤੇ ਦੇਖਦੇ ਹਾਂ ਕਿ ਪਿੱਛੇ ਲਿਖਿਆ ਹੁੰਦਾ ਹੈ-

*ਏਹਿ ਭਿ ਦਾਤਿ ਤੇਰੀ ਦਾਤਾਰ॥*

(ਜਪੁਜੀ ਸਾਹਿਬ)

ਇਸ ਦਾ ਮਤਲਬ ਹੈ ਕਿ ਇਹ ਜੋ ਗੱਡੀ ਹੈ, ਜੋ ਕਾਰ ਤੂੰ ਦਿੱਤੀ ਹੈ, ਇਹ ਤੇਰੀ ਦਾਤ ਹੈ, ਇਸ ਦੇ ਵਿਚ ਕੋਈ ਸ਼ੱਕ ਨਹੀਂ, ਪਰ ਅਧੂਰੀ ਤੁੱਕ ਨਾ ਵਰਤੀਏ। ਮੇਰਾ ਖ਼ਿਆਲ ਹੈ ਕਿ ਜੇ ਮੁਕੰਮਲ ਦੋਨਾਂ ਤੁੱਕਾਂ ਨੂੰ ਬਿਆਨ ਕਰੀਏ ਤਾਂ ਅਰਥ ਸਮਝ ਪੈ ਜਾਣ।

*ਏਹਿ ਭਿ ਦਾਤਿ ਤੇਰੀ ਦਾਤਾਰ॥*

ਦਾ ਅਰਥ ਕਾਰ ਨਹੀਂ, ਜ਼ਮੀਨ ਨਹੀਂ। ਪਹਿਲੀ ਤੁੱਕ ਹੈ-

*ਕੇਤਿਆ ਦੂਖ ਭੂਖ ਸਦਿ ਮਾਰ॥*

ਐ ਪ੍ਰਮਾਤਮਾ ! ਕਈਆਂ ਨੂੰ ਤੂੰ ਦੁੱਖ ਦਿੰਦਾ ਹੈਂ, ਕਈਆਂ ਦੀ ਜ਼ਿੰਦਗੀ ਵਿਚ ਭੁੱਖ ਦਿੰਦਾ ਹੈਂ, ਕਈਆਂ ਨੂੰ ਕਿਸੇ ਕਿਸਮ ਦਾ ਰੋਗ ਲੱਗ ਜਾਂਦਾ ਹੈ ਤੇ ਕਈ ਵਾਰੀ ਭੁੱਖ ਦੇ, ਦੁੱਖ ਦੇ, ਬੀਮਾਰੀ ਦੇ ਚੱਲੇ ਹੋਏ ਬੰਦੇ ਜਦੋਂ ਤੇਰੇ ਦਰ 'ਤੇ ਡਿੱਗਦੇ ਹਨ, ਇਹੋ ਜਿਹੇ ਜੁੜਦੇ ਹਨ ਕਿ ਬੀਮਾਰ ਰੋਗੀ ਦਾ ਰੋਗ ਵੀ ਚਲਾ ਜਾਂਦਾ ਹੈ ਤੇ ਸਦਾ ਲਈ ਜੁੜ ਵੀ ਜਾਂਦਾ ਹੈ। ਮੇਰੇ ਪ੍ਰਮਾਤਮਾ ! ਤੂੰ ਰੋਗ ਵੀ ਉਸ ਦੇ ਲਈ ਦਾਤ ਬਣਾ ਕੇ ਦੇ ਦਿੱਤਾ—

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥*

(ਜਪੁਜੀ ਸਾਹਿਬ)

ਇਸੇ ਤਰ੍ਹਾਂ ਇਕ ਸ਼ਬਦ ਆਉਂਦਾ ਹੈ ਕਾਦੀਆ। ਜਪੁ ਜੀ ਸਾਹਿਬ ਵਿਚ ਇਕ ਤੁੱਕ ਆਉਂਦੀ ਹੈ-

*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*

ਕਾਦੀਆਂ ਜੋ ਗੁਰਦਾਸਪੁਰ ਵਿਚ ਹੈ, ਉਥੋਂ ਦੇ ਰਹਿਣ ਵਾਲੇ ਲੋਕਾਂ ਨੇ ਇਹ ਪ੍ਰਚਾਰ ਕਰ ਦਿੱਤਾ ਕਿ ਦੇਖੋ ਬਾਣੀ ਵਿਚ ਗੁਰੂ ਕਹਿ ਗਿਆ ਹੈ ਕਿ

*ਵਖਤੁ ਨ ਪਾਇਓ ਕਾਦੀਆ*

ਕਿ ਕਾਦੀਆਂ ਵਾਲਿਆਂ ਨਾਲ ਨਾ ਕੋਈ ਲੜਾਈ ਲੈ ਲਿਉ, ਕਿਉਂਕਿ ਬਾਬੇ ਨੇ ਬਾਣੀ ਵਿਚ ਲਿਖ ਦਿੱਤਾ ਹੈ ਤੇ ਲੋਕ ਮੰਨਣ ਲੱਗ ਪਏ। ਇਥੇ ਕਾਦੀਆਂ ਦਾ ਅਰਥ ਸ਼ਹਿਰ ਕਾਦੀਆਂ ਨਹੀਂ। ਸਮੇਂ ਨਾਲ ਬੋਲੀ ਬਦਲੀ। ਸ਼ਬਦ ਹੈ ਕਾਜ਼ੀ ਪਰ ਬਾਣੀ ਵਿਚ ਸ਼ਬਦ ਆਉਂਦਾ ਹੈ ਕਾਦੀ। ਸ਼ਬਦ ਹੈ ਕਾਗ਼ਜ਼ ਪਰ ਬਾਣੀ ਵਿਚ ਸ਼ਬਦ ਆਉਂਦਾ ਹੈ ਕਾਗਦ।

*ਵਖਤੁ ਨ ਪਾਇਓ ਕਾਦੀਆ*

ਇਥੇ ਵਖਤ ਨਹੀਂ, ਵਖਤ ਦਾ ਅਰਥ ਸਿਆਪਾ ਜਾਂ ਲੜਾਈ ਨਹੀਂ। ਸ਼ਬਦ ਹੈ ਵਕਤ, ਵਕਤ ਦਾ ਅਰਥ ਹੈ ਸਮਾਂ। ਕਹਿਣ ਲੱਗੇ ਜਿਸ ਦਿਨ ਪ੍ਰਮਾਤਮਾ ਨੇ ਸ੍ਰਿਸ਼ਟੀ ਬਣਾਈ, ਇਸਲਾਮ ਨਾਲ ਸਬੰਧਿਤ ਕਾਜ਼ੀ ਵੀ ਜਿਹੜੇ ਰੂਹਾਨੀਅਤ ਵਿਚ ਪਹੁੰਚੇ ਹਨ, ਉਹ ਰੱਬ ਦਾ ਸ਼ੁਕਰ ਜ਼ਰੂਰ ਕਰਨਗੇ, ਪਰ ਉਹ ਕਦੀ ਨਹੀਂ ਕਹਿਣਗੇ ਕਿ ਅਸੀਂ ਸਮੇਂ ਨੂੰ ਲੱਭ ਲਿਆ ਹੈ, ਜਿਸ ਦਿਨ ਰੱਬ ਨੇ ਸੰਸਾਰ ਨੂੰ ਬਣਾਇਆ ਹੈ।

ਅੱਜ ਅਸੀਂ ਆਨੰਦ ਸਾਹਿਬ ਪੜ੍ਹਦੇ ਹਾਂ। ਮੈਂ ਇਕ ਦਿਨ ਬੇਨਤੀ ਕੀਤੀ ਸੀ ਕਿ ਸੱਚ ਅਤੇ ਝੂਠ, ਅਸਲ ਅਤੇ ਨਕਲ ਇਸ ਤੋਂ ਅਸੀਂ ਜ਼ਰੂਰ ਅੰਦਰੋਂ ਸੁਚੇਤ ਹੋਈਏ। ਸਾਡੇ ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਸ਼ਰਧਾ ਚਾਹੀਦੀ ਹੈ। ਜਿਸ 'ਤੇ ਮਰਜ਼ੀ ਸ਼ਰਧਾ ਬਣਾ ਲਉ, ਰੱਬ ਤਾਂ ਕੇਵਲ ਸ਼ਰਧਾ ਦੇਖਦਾ ਹੈ। ਮਾਰੂਥਲ ਦੀ ਰੇਤ ਤੱਪਦੀ ਹੈ, ਪਰ ਹਿਰਨ ਦੀ ਸ਼ਰਧਾ ਕਹਿੰਦੀ ਹੈ, ਅੱਖਾਂ ਕਹਿੰਦੀਆਂ ਹਨ ਕਿ ਸਾਹਮਣੇ ਪਾਣੀ ਮੇਰੇ ਵੱਲ ਆ ਰਿਹਾ ਹੈ। ਪਰ ਚੇਤੇ ਰੱਖਿਉ, ਉਸ ਦੀ ਸ਼ਰਧਾ ਨਾਲ ਕਦੀ ਚਮਕਦੀ ਰੇਤ ਪਾਣੀ ਨਹੀਂ ਬਣੀ, ਰੇਤ ਰੇਤ ਹੀ ਰਹਿਣੀ ਹੈ। ਸੜਕ 'ਤੇ ਤੁਰਦੇ ਹੋ ਤਾਂ ਗਰਮੀਆਂ ਵਿਚ ਦੂਰੋਂ ਇੰਝ ਸੜਕ 'ਤੇ ਪ੍ਰਤੀਤ ਹੋਵੇਗਾ ਜਿਵੇਂ ਪਾਣੀ ਦੀਆਂ ਲਹਿਰਾਂ ਆ ਰਹੀਆਂ ਹਨ ਤੇ ਜੇ ਤੇਰੀ ਸ਼ਰਧਾ ਕਹਿੰਦੀ ਹੈ ਕਿ ਸਾਹਮਣੇ ਸੜਕ 'ਤੇ ਪਾਣੀ ਹੈ ਤਾਂ ਚੇਤੇ ਰੱਖੀਂ ਕਿ ਇਸ ਸ਼ਰਧਾ ਨੂੰ ਚਮਕ ਅਤੇ ਤੱਪਦੇ ਹੋਏ ਭੱਠ ਨੂੰ ਪਾਣੀ ਸਮਝੀ ਬੈਠਾ ਹੈਂ ਤਾਂ ਤੇਰੀ ਸ਼ਰਧਾ ਨੇ ਕਦੀ ਪਾਣੀ ਨਹੀਂ ਬਣਾਉਣਾ, ਅੱਗ ਨੇ ਅੱਗ ਹੀ ਰਹਿਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸ਼ਰਧਾ ਦੇ ਬਾਰੇ ਵੀ ਬਹੁਤ ਸਾਰੇ ਬਚਨ ਕੀਤੇ ਹਨ। ਗੁਰੂ ਅਖਵਾਉਣਾ ਬਹੁਤ ਸੌਖਾ ਹੈ, ਭੇਖ ਪਾਉਣੇ ਬਹੁਤ ਸੌਖੇ ਹਨ। ਗੁਰੂ ਗ੍ਰੰਥ ਸਾਹਿਬ 'ਚ ਵਡਹੰਸ ਰਾਗ ਦੀ ਵਾਰ ਹੈ। ਉਸ ਦੇ ਦੋ ਸਲੋਕ ਪੜ੍ਹੋ। ਪਹਿਲੇ ਸਲੋਕ ਵਿਚ ਕਿਹਾ ਹੈ ਕਿ ਬਗਲਾ ਤੇ ਹੰਸ ਦੋਨਾਂ ਦੇ ਸਰੀਰ ਵੱਲ ਦੇਖੋ ਤਾਂ ਮੇਰਾ ਖ਼ਿਆਲ ਹੈ ਅੱਖਾਂ ਭੁਲੇਖਾ ਖਾ ਜਾਣਗੀਆਂ। ਇਹੀ ਸਮਝਣਗੀਆਂ ਕਿ ਬਗਲਾ ਤੇ ਹੰਸ ਇਕੋ ਹੀ ਜਾਤੀ ਨਾਲ ਸਬੰਧਿਤ ਦੋ ਪੰਛੀ ਹਨ।

ਬਾਣੀ ਵਿਚ ਬਚਨ ਆਉਂਦਾ ਹੈ ਕਿ ਇਕ ਦਿਨ ਬਗਲੇ ਤੇ ਹੰਸ ਦਾ ਆਪਸੀ ਸੰਵਾਦ

ਹੋਇਆ ਤੇ ਸ਼ਬਦ ਦੀ ਰੌਸ਼ਨੀ ਵਿਚ ਬਗਲੇ ਨੇ ਕਿਹਾ, ਐ ਹੰਸ ! ਮੈਂ ਅੱਜ ਪਾਣੀ ਵਿਚ ਤੈਰ ਕੇ ਤੈਨੂੰ ਦਿਖਾਵਾਂਗਾ। ਹੰਸ ਨੇ ਕਿਹਾ, ਭਲਿਆ ! ਤੂੰ ਛੱਡ, ਤੂੰ ਪਾਣੀ ਵਿਚ ਤੈਰ ਨਹੀਂ ਸਕਦਾ। ਉਸਨੇ ਕਿਹਾ, ਹੱਦ ਹੋ ਗਈ, ਤੇਰੀ ਚੁੰਝ ਵੀ ਲੰਮੀ, ਮੇਰੀ ਚੁੰਝ ਵੀ ਲੰਮੀ। ਤੇਰੀ ਗਰਦਨ ਵੀ ਲੰਮੀ, ਮੇਰੀ ਗਰਦਨ ਵੀ ਲੰਮੀ, ਰੰਗ ਤੇਰਾ ਵੀ ਖੰਭਾਂ ਦਾ ਚਿੱਟਾ ਤੇ ਮੇਰਾ ਵੀ ਰੰਗ ਚਿੱਟਾ। ਦੋਨਾਂ ਦਾ ਭੇਖ ਇਕੋ ਜਿਹਾ ਹੈ ਤੇ ਜੇ ਤੂੰ ਪਾਣੀ ਵਿਚ ਤੈਰ ਸਕਦਾ ਹੈਂ ਤਾਂ ਮੈਂ ਕਿਉਂ ਨਹੀਂ ਤੈਰ ਸਕਦਾ ? ਅੱਗੋਂ ਹੰਸ ਨੇ ਕਿਹਾ, ਭੋਲਿਆ ! ਚੇਤੇ ਰੱਖੀਂ, ਚੁੰਝ ਤੇਰੀ ਵੀ ਲੰਮੀ ਹੈ, ਚੁੰਝ ਮੇਰੀ ਵੀ ਲੰਮੀ ਹੈ, ਪਰ ਦੋਨਾਂ ਦੇ ਇਖ਼ਲਾਕ ਵਿਚ ਬੜਾ ਫ਼ਰਕ ਹੈ। ਤੂੰ ਚੁੰਝ ਨਾਲ ਡੱਡੀਆਂ ਤੇ ਮੱਛੀਆਂ ਚੁਣਦਾ ਹੈਂ, ਪਰ ਮੈਂ ਆਪਣੀ ਚੁੰਝ ਨਾਲ ਕੇਵਲ ਕੀਮਤੀ ਮੋਤੀ ਖਾਂਦਾ ਹਾਂ। ਦੂਜੀ ਗੱਲ ਕਿ ਮੈਂ ਮਾਨ ਸਰੋਵਰ ਵਿਚ ਰਹਿੰਦਾ ਹਾਂ ਤੇ ਤੂੰ ਛੱਪੜਾਂ ਦੇ ਕਿਨਾਰਿਆਂ 'ਤੇ ਰਹਿੰਦਾ ਹੈਂ। ਤੂੰ ਚਿੱਕੜ ਵਿਚ ਆਪਣੀ ਚੁੰਝ ਡੋਬਦਾ ਹੈਂ, ਪਰ ਬਗਲੇ ਨੂੰ ਭੁਲੇਖਾ ਲੱਗ ਗਿਆ ਕਿ ਮੇਰੇ ਪਿੱਛੇ ਇੰਨੇ ਬਗਲੇ ਹੋਰ ਬੈਠੇ ਹਨ, ਮੈਨੂੰ ਕਿਸੇ ਦੀ ਕੀ ਪ੍ਰਵਾਹ ਹੈ। ਹੰਸ ਦੀ ਰੀਤ ਕਰਕੇ ਉਹ ਪਾਣੀ 'ਤੇ ਤੈਰਨ ਲੱਗਾ। ਖੰਭ ਰੱਬ ਨੇ ਜ਼ਰੂਰ ਦਿੱਤੇ ਸਨ ਪਰ ਤੈਰਨ ਵਾਲੀ ਯੁਕਤੀ ਨਹੀਂ ਦਿੱਤੀ ਸੀ। ਗੁਰੂ ਗ੍ਰੰਥ ਸਾਹਿਬ ਨੇ ਫਿਰ ਪ੍ਰਮਾਣ ਦਿੱਤਾ। ਕਹਿਣ ਲੱਗੇ-

*ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥*

ਮਨ ਵਿਚ ਆ ਗਿਆ ਕਿ ਲੋਕ ਪਿਤਾ ਜੀ ਕਹਿੰਦੇ ਹਨ, ਮਨ ਵਿਚ ਆ ਗਿਆ ਕਿ ਲੋਕ ਧੰਨ ਧੰਨ ਸਤਿਗੁਰੂ ਕਹਿੰਦੇ ਹਨ ਤੇ ਮੈਂ ਕਿਉਂ ਨਾ ਗੁਰੂ ਗੋਬਿੰਦ ਸਿੰਘ ਵਰਗਾ ਬਣ ਜਾਵਾਂ। ਕੁਝ ਦਿਨਾਂ ਤੋਂ ਬਾਅਦ-

*ਡੂਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥*

(ਅੰਗ ੧੩੮੪)

ਬਗਲਾ ਖੰਭ ਚਿੱਟੇ ਬਣਾ ਸਕਦਾ ਹੈ, ਪਰ ਪਾਣੀ ਵਿਚ ਤੈਰਨ ਦੀ ਦਾਤ ਤਾਂ ਰੱਬ ਨੇ ਦੇਣੀ ਹੈ। ਚੇਤੇ ਰੱਖਿਉ, ਖੰਭ ਚਿੱਟੇ ਬਣਾਉਣ ਦੇ ਨਾਲ ਕਦੀ ਬਗਲੇ ਪਾਣੀ ਵਿਚ ਤੈਰ ਨਹੀਂ ਸਕਦੇ। ਗੁਰੂ ਕਾਲ ਵਿਚ ਗੁਰੂ ਸਾਹਿਬਾਨ ਵਕਤ ਦੀ ਹਕੂਮਤ ਕੋਲ ਗਏ ਹਨ, ਪਰ ਚੇਤੇ ਰੱਖਿਉ, ਸੱਚ ਦੇ ਪੁਜਾਰੀ ਕਾਫ਼ਲੇ ਦੀ ਓਟ ਥੱਲੇ ਨਹੀਂ ਚੱਲੇ। ਵਕਤ ਦੇ ਬਾਦਸ਼ਾਹਾਂ ਨੂੰ ਗੁਰੂ ਨਾਨਕ ਦੀ ਜੋਤ ਮਿਲੀ। ਉਹਨਾਂ ਲੋਕਾਂ ਨੇ ਤਸ਼ੱਦਦ ਵੀ ਕੀਤਾ, ਜ਼ੁਲਮ ਵੀ ਕੀਤਾ, ਪਰ ਚੇਤੇ ਰੱਖਿਉ, ਗੁਰੂ ਦਾ ਮਿਲਾਪ ਇਸ ਕਰਕੇ ਨਹੀਂ ਸੀ ਕਿ ਕਿਸੇ ਦੀ ਬਹੂ ਬੇਟੀ ਦਾ ਇਲਜ਼ਾਮ ਲਗਾ ਹੋਵੇ, ਗੁਰੂ ਬਾਦਸ਼ਾਹ ਨੂੰ ਉਦੋਂ ਮਿਲਿਆ ਜਦੋਂ ਉਸਨੇ ਮਜ਼ਲੂਮਾਂ ਦੀ ਬਾਂਹ ਫੜੀ। ਆਪਣਾ ਸਿਰ ਤਾਂ ਦੇ ਦਿੱਤਾ, ਪਰ ਮਜ਼ਲੂਮ ਦਾ ਸਿਰ ਨਹੀਂ ਕੱਟਣ ਦਿੱਤਾ। ਕੀ ਕੋਈ ਗੁਰੂ ਦੀ ਬਰਾਬਰੀ ਕਰੇਗਾ ? ਆਪ ਗੁਰੂ ਨਾਨਕ ਬਾਬਰ ਨੂੰ ਮਿਲੇ ਹਨ। ਐਮਨਾਬਾਦ ਦੀ ਧਰਤੀ 'ਤੇ ਮਿਲੇ ਹਨ, ਪਰ ਯਾਦ ਰੱਖਿਉ, ਇਸ ਕਰਕੇ ਨਹੀਂ ਗੁਰੂ ਨੂੰ ਫੜ ਕੇ ਕੈਦ ਵਿਚ ਸੁੱਟਿਆ ਗਿਆ ਕਿ ਕਿਸੇ ਨੇ ਦੋਸ਼ ਲਾ ਦਿੱਤਾ ਹੋਵੇ ਕਿ ਕਿਸੇ ਅਬਲਾ ਨੂੰ ਬੁਰਾ ਦੇਖਿਆ ਹੈ। ਬਾਬੇ

ਨਾਨਕ ਨੂੰ ਇਸ ਕਰਕੇ ਕੈਦ ਵਿਚ ਸੁੱਟਿਆ ਗਿਆ ਕਿ ਇਕ ਫ਼ਕੀਰ ਹੈ ਜਿਹੜਾ ਸੜੇ ਹੋਏ ਘਰਾਂ ਦੇ ਹੱਕ ਵਿਚ ਨਾਅਰਾ ਮਾਰਨ ਆਇਆ ਹੈ। ਬਾਬੇ ਨੇ ਬਾਣੀ ਵਿਚ ਚਾਰ ਸ਼ਬਦ ਉਚਾਰਨ ਕੀਤੇ ਹਨ ਬਾਬਰ ਦੇ ਨਾਲ ਸਬੰਧਿਤ। ਉਹਨਾਂ ਵਿਚੋਂ ਇਕ-ਦੋ ਤੁਹਾਡੇ ਨਾਲ ਸਾਂਝਾ ਕਰ ਦਿੰਦਾ ਹਾਂ। ਬਾਬਾ ਜੀ ਬਾਬਰ ਨਾਲ ਮਿਲੇ ਪਰ ਉਹਨਾਂ ਮਿਲਦੇ ਸਾਰ ਸ਼ਬਦ ਕਹੇ-

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*

ਆਪ ਦੇ ਗਿਆਤ ਲਈ ਹੋਰ ਅਰਜ਼ ਕਰਾਂ ਕਿ ਸਭ ਤੋਂ ਪਹਿਲਾਂ ਹਿੰਦੋਸਤਾਨ ਸ਼ਬਦ ਬਾਬੇ ਨਾਨਕ ਨੇ ਆਪਣੀ ਰਸਨਾ ਤੋਂ ਗੁਰੂ ਗ੍ਰੰਥ ਸਾਹਿਬ ਵਿਚ ਜਿਹੜੀ ਬਾਣੀ ਉਚਾਰਨ ਕੀਤੀ, ਖ਼ੁਦ ਉਚਾਰਨ ਕੀਤਾ ਹੈ—

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥*

(ਅੰਗ ੩੬੦)

ਕਹਿਣ ਲੱਗੇ ਕਿ ਇੰਨੇ ਲੋਕ ਮਾਰ ਦਿੱਤੇ, ਤੇਰੇ ਸੀਨੇ ਵਿਚ ਦਰਦ ਨਹੀਂ ਪੈਦਾ ਹੋਇਆ। ਤੇ ਪ੍ਰਮਾਤਮਾ ਲਈ ਸ਼ਬਦ ਵਰਤੇ-

*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥*

(ਅੰਗ ੩੬੦)

ਜੇ ਤਾਕਤਵਰ ਤਾਕਤਵਰ ਨਾਲ ਟੱਕਰ ਲਵੇ ਤਾਂ ਮੈਨੂੰ ਕੋਈ ਰੋਸ ਨਹੀਂ, ਪਰੰਤੂ ਜੇ ਗਊਆਂ ਦੇ ਵੱਗ ਉੱਤੇ ਸ਼ੇਰ ਪੈ ਜਾਵੇ ਤਾਂ ਫਿਰ ਗਊਆਂ ਦੇ ਵੱਗ ਦੇ ਮਾਲਕ ਨੂੰ ਪੁੱਛਿਆ ਜਾਂਦਾ ਹੈ ਕਿ ਤੂੰ ਕਿੱਥੇ ਹੈਂ-

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*

ਤੇ ਲੋਕਾਂ ਦੇ ਕੱਟੇ ਹੋਏ ਤਨ ਦੇਖ ਕੇ ਕਿਹਾ-

*ਰਤਨ ਵਿਗਾੜਿ ਵਿਗੋਏ ਕੁੱਤੀ ਮੁਇਆ ਸਾਰ ਨ ਕਾਈ॥*

(ਅੰਗ ੩੬੦)

ਬਾਬਰ ਨੂੰ ਮਿਲੇ ਪਰ ਇਨਸਾਫ਼ ਦੀ ਆਵਾਜ਼ ਬੁਲੰਦ ਕਰਨ ਲਈ, ਰੋਜ਼ਿਆਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਨ ਲਈ। ਚੇਤੇ ਰੱਖੋ, ਕੀਰਨੇ ਪਾਉਂਦੀਆਂ ਹੋਈਆਂ ਔਰਤਾਂ ਦੇ ਅੱਥਰੂ ਪੂੰਝਣ ਲਈ।

*ਰਹਤ ਅਵਰ ਕਛੁ ਅਵਰ ਕਮਾਵਤ॥*

*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥*
*ਬਾਹਰਿ ਭੇਖ ਨ ਕਾਹੂ ਭੀਨ॥*
*ਅਵਰ ਉਪਦੇਸੈ ਆਪਿ ਨ ਕਰੈ॥*
*ਆਵਤ ਜਾਵਤ ਜਨਮੈ ਮਰੈ॥*

(ਅੰਗ ੨੬੯)

ਲੋਕਾਂ ਨੂੰ ਕਹਿਣਾ ਕਿ ਫਲਾਨੇ ਦੀ ਬਹੂ ਬੇਟੀ ਨੂੰ ਬਹੂ ਬੇਟੀ ਜਾਣਿਉ ਤੇ ਆਪਣਾ ਕਿਰਦਾਰ ਨਿਘਰ ਜਾਣਾ। ਗੁਰੂ ਜੀ ਕਹਿੰਦੇ ਹਨ ਕਿ ਇਹੋ ਜਿਹੇ ਬੰਦੇ-

*ਆਵਤ ਜਾਵਤ ਜਨਮੈ ਮਰੈ॥*

ਦੂਜਾ ਪ੍ਰਮਾਣ, ਗੁਰੂ ਅਰਜਨ ਦੇਵ ਜੀ ਬਾਦਸ਼ਾਹ ਜਹਾਂਗੀਰ ਨੂੰ ਮਿਲੇ। ਜਹਾਂਗੀਰ ਨੇ ਲਾਹੌਰ ਦੀ ਧਰਤੀ 'ਤੇ ਹਜ਼ੂਰ ਨੂੰ ਬੁਲਾਇਆ। ਅੰਮ੍ਰਿਤਸਰ ਤੋਂ ਗੁਰੂ ਅਰਜਨ ਦੇਵ ਜੀ ਗਏ। ਪੰਜ ਸਿੱਖ ਨਾਲ ਗਏ ਹਨ। ਭਾਈ ਬਿਧੀ ਚੰਦ, ਭਾਈ ਪ੍ਰਾਣਾ, ਭਾਈ ਪੈੜਾ ਆਦਿ। ਕਿਤੇ ਵੀ ਨਹੀਂ ਗੁਰੂ ਜੀ ਨੇ ਕਿਹਾ ਕਿ ਸੜਕਾਂ ਦੇ ਕਿਨਾਰੇ ਹਜੂਮ ਇਕੱਠੇ ਕਰ ਦਿਉ ਤਾਂ ਕਿ ਦੱਸਿਆ ਜਾਏ ਕਿ ਮੇਰੇ ਨਾਲ ਕਿੰਨੇ ਕੁ ਲੋਕ ਹਨ। ਕਹਿਣ ਲੱਗੇ ਕਿ ਸੱਚ ਦਾ ਪੁਜਾਰੀ ਹਾਂ। ਸੱਚ ਨੇ ਕਦੀ ਸੜਨਾ ਨਹੀਂ। ਮੈਂ ਤਾਂ ਸਿਰ ਤਲੀ 'ਤੇ ਰੱਖ ਕੇ ਲਾਹੌਰ ਦੀ ਧਰਤੀ ਨੂੰ ਜਾਵਾਂਗਾ। ਧੰਨ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ। ਕਸੂਰ ਕੀ ? ਸਿਰਫ਼ ਇੰਨੀ ਗੱਲ ਕਿ ਸਾਡੀ ਮਰਜ਼ੀ ਮੁਤਾਬਿਕ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਲਿਖ ਦਿਉ। ਕਸੂਰ ਕੀ ਕਿ ਜਹਾਂਗੀਰ ਦਾ ਪੁੱਤਰ ਖ਼ੁਸਰੋ ਤਰਨਤਾਰਨ ਆਇਆ। ਇਤਿਹਾਸ ਕਹਿੰਦਾ ਹੈ ਕਿ ਆਇਆ, ਲੰਗਰ ਵਿਚ ਪ੍ਰਸ਼ਾਦਾ ਛੱਕਿਆ ਤੇ ਉਸਨੇ ਦੋਸ਼ ਲਾਇਆ ਕਿ ਤੁਸੀਂ ਹਕੂਮਤ ਦੇ ਬਾਗ਼ੀ ਨੂੰ ਲੰਗਰ ਕਿਉਂ ਛਕਾਇਆ ਹੈ ? ਗੁਰੂ ਨੇ ਉੱਤਰ ਦਿੱਤਾ ਕਿ ਚੇਤੇ ਰੱਖੀਂ, ਜਿਸ ਲੰਗਰ ਵਿਚ ਤੇਰੇ ਪੁੱਤਰ ਨੇ ਰੋਟੀ ਖਾਧੀ ਹੈ, ਇਸ ਲੰਗਰ ਵਿਚ ਕਦੀ ਤੇਰੇ ਬਾਪ ਨੇ ਵੀ ਰੋਟੀ ਖਾਧੀ ਸੀ। ਅਕਬਰ ਵੀ ਆਇਆ ਸੀ। ਪਰ ਸਮਰੱਥ ਗੁਰੂ, ਸੱਚਾ ਗੁਰੂ ਕੀ ਹੈ ? ਤੱਤੀ ਤਵੀ 'ਤੇ ਬੈਠੇ, ਸੀਸ ਵਿਚ ਰੇਤਾ ਪਾਇਆ।

ਪੁਰਾਤਨ ਸਮੇਂ ਗੁਰੂ ਅਰਜਨ ਦੇਵ ਜੀ ਦਾ ਪੁਰਬ ਆਉਂਦਾ ਸੀ ਤਾਂ ਬੀਬੀਆਂ ਪੰਜ-ਪੰਜ, ਸੱਤ-ਸੱਤ ਘਰਾਂ ਵਿਚ ਇਕੱਠੀਆਂ ਹੋ ਕੇ ਸੁਖਮਨੀ ਸਾਹਿਬ ਦਾ ਪਾਠ ਕਰਦੀਆਂ ਸਨ। ਇਸ ਕਰਕੇ ਕਿ ਜਿਹੜੀ ਠੰਡ ਗੁਰੂ ਅਰਜਨ ਦੇਵ ਜੀ ਦੇ ਅੰਦਰ ਸੀ, ਜਿਸ ਨੂੰ ਤਵੀ ਵੀ ਤਪਾ ਨਹੀਂ ਸਕੀ ਤੇ ਰੱਬ ਮੇਹਰ ਕਰੇ, ਉਹ ਠੰਡ ਕਿਤੇ ਸਾਡੇ ਅੰਦਰ ਵੀ ਵੱਸ ਜਾਏ। ਸੀਸ ਵਿਚ ਰੇਤਾ ਪਿਆ। ਇਕ ਪੰਜਾਬੀ ਦੇ ਸ਼ਾਇਰ ਨੇ ਲਿਖਿਆ ਹੈ-

*ਜਿਸ ਦੇ ਸੀਸ 'ਤੇ ਕਦੀ ਸੀ ਚੌਰ ਝੁੱਲਦੇ,*

*ਗਰਮ ਰੇਤ ਦੇ ਕੜਛੇ ਪੁਆ ਰਿਹਾ ਸੀ।*

ਕਲਗੀਆਂ ਲੁਆ ਲੈਣੀਆਂ, ਚੋਲੇ ਪਾ ਲੈਣੇ, ਚੇਤੇ ਰੱਖੋ, ਜਿਸ ਦੇ ਸਿਰ 'ਤੇ ਕਦੀ ਚੌਰ ਝੁੱਲਦੀ ਸੀ, ਉਸ ਦੇ ਸਿਰ ਉੱਤੇ ਰੇਤਾ ਪੈ ਰਿਹਾ ਹੈ। ਪਰ ਉਸ ਗੁਰੂ ਦੇ ਮੁਖ ਵਿਚੋਂ ਸੀਅ ਨਹੀਂ ਸੀ ਨਿਕਲੀ।

*ਕਈ ਪਹਿਰ ਅੰਗਿਆਰਿਆਂ ਦੀ ਸੇਜ ਲੈ ਕੇ, ਸ਼ਾਂਤਮਈ ਦੇ ਪੂਰਨੇ ਪਾ ਰਿਹਾ ਸੀ।*
*ਖਾ ਕੇ ਦੇਗ ਦੇ ਵਿਚ ਉਬਾਲਿਆਂ ਨੂੰ, ਫਿਰ ਵੀ ਸਤਿਨਾਮ ਵਾਹਿਗੁਰੂ ਗਾ ਰਿਹਾ ਸੀ।*
*ਸੀਨਾ ਤੱਪਦਾ ਜੱਗਦਾ ਠਾਰ ਮੈਨੂੰ, ਤਨ ਆਪਣਾ ਸਾੜ ਵਖਾ ਰਿਹਾ ਸੀ।*
*ਕਹਿਣਾ ਸੌਖਾ ਤੇ ਸੁਣਨਾ ਵੀ ਬਹੁਤ ਸੌਖਾ, ਔਖੀ ਗੱਲ ਹੈ ਅਮਲ ਕਮਾਉਣ ਵਾਲੀ।*
*ਇਹ ਤਾਂ ਆਤਮਾ ਹੀ ਕੇਵਲ ਰੱਬ ਦੀ ਸੀ, ਤੱਤੀ ਤਵੀ 'ਤੇ ਸੁਖਮਨੀ ਗਾਉਣ ਵਾਲੀ।*

ਕੌਣ ਕਰੇਗਾ ਬਰਾਬਰੀ ਇਸ ਦੀਨ ਦਿਆਲ ਗੁਰੂ ਦੀ ? ਇਸ ਤੋਂ ਅੱਗੇ ਚੱਲੋ। ਗੁਰੂ ਤੇਗ਼ ਬਹਾਦਰ ਜੀ ਤਿਲਕ ਲਾਉਂਦੇ ਨਹੀਂ, ਜੰਞੂ ਪਾਉਂਦੇ ਨਹੀਂ, ਪਰ ਜਿਸ ਦਿਨ ਤਿਲਕ ਤੇ ਜੰਞੂ ਨੂੰ ਖ਼ਤਰਾ ਹੋਇਆ, ਉਸ ਦਿਨ ਹਜ਼ੂਰ ਕ੍ਰਿਪਾਲੂ ਨੇ ਫ਼ਰਿਆਦ ਕਰਨ ਵਾਲਿਆਂ ਨੂੰ ਘਰ ਨੂੰ ਤੋਰ ਦਿੱਤਾ। ਕਿਉਂ ਨਹੀਂ ਕਹਾਂਗੇ ਧੰਨ ਧੰਨ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਨੂੰ। ਜਿਹੜੇ ਫ਼ਰਿਆਦ ਕਰਨ ਆਏ, ਉਹਨਾਂ ਨੂੰ ਘਰਾਂ ਨੂੰ ਤੋਰ ਦਿੱਤਾ ਤੇ ਆਪਣੇ ਪੁੱਤਰ ਦੇ ਸਿਰ 'ਤੇ ਹੱਥ ਰੱਖ ਕੇ ਕਿਹਾ, ਬੇਟਾ ! ਮੈਂ ਤੈਨੂੰ ਕਿਹਾ ਸੀ ਕਿ ਕੋਈ ਮਹਾਂਪੁਰਖ ਆਪਣੇ ਤਨ ਦਾ ਬਲੀਦਾਨ ਦੇਵੇ ਤੇ ਤਾਂ ਬਚਣਗੇ ਤੇ ਤੂੰ ਮੈਨੂੰ ਉੱਤਰ ਦਿੱਤਾ ਹੈ ਕਿ ਆਪ ਤੋਂ ਵੱਡਾ ਮਹਾਂਪੁਰਖ ਕੌਣ ਹੈ, ਇਸ ਲਈ ਮੈਂ ਚੱਲਿਆ ਹਾਂ, ਪਰ ਯਾਦ ਰੱਖੀਂ, ਤੇਰੇ ਸਿਰ ਤੋਂ ਪਿਤਾ ਦਾ ਸਾਇਆ ਉੱਠ ਜਾਵੇਗਾ। 9 ਸਾਲ ਦੀ ਉਮਰ ਤੇ ਇਸ ਗੁਰੂ ਦਾ ਕੋਈ ਮੁਕਾਬਲਾ ਕਰਨ ਲਈ ਜੰਮੇ। ਉਸਨੇ 9 ਸਾਲ ਦੀ ਉਮਰ ਵਿਚ ਕਿਹਾ, ਸੱਚੇ ਪਾਤਿਸ਼ਾਹ ! ਜੇ ਮੇਰੇ ਪਿਤਾ ਦਾ ਸੀਸ ਦੇ ਕੇ ਲੱਖਾਂ ਰੋਂਦੇ ਵਿਲਕਦੇ ਬੱਚਿਆਂ ਦੇ ਬਾਪ ਦੇ ਸੀਸ ਬੱਚ ਜਾਣ ਤਾਂ ਮੈਂ ਤੇਰੇ ਚਰਨਾਂ ਵਿਚ ਨਮਸਕਾਰ ਕਰਦਾ ਹਾਂ।

ਹਜ਼ੂਰ ਗੁਰੂ ਤੇਗ਼ ਬਹਾਦਰ ਜੀ ਗਏ ਤੇ ਚਾਂਦਨੀ ਚੌਕ ਵਿਚ ਸ਼ਹਾਦਤ ਦਾ ਜਾਮ ਪੀਤਾ। ਦੇਖੋ, ਪਿੰਜਰਾ ਇਹੋ ਜਿਹਾ ਹੈ, ਨਾ ਗੁਰੂ ਤੇਗ਼ ਬਹਾਦਰ ਸਾਹਿਬ ਖਲੋ ਸਕਦੇ ਹਨ, ਨਾ ਬੈਠ ਸਕਦੇ ਹਨ, ਨਾ ਪਿੱਛੇ ਢੋਅ ਲਾ ਸਕਦੇ ਹਨ, ਕਿਉਂਕਿ ਸਲਾਖ਼ਾਂ ਹਨ, ਤਿੱਖੇ ਸੂਏ ਹਨ। ਸਾਹਮਣੇ ਤਿੰਨ ਸਿੱਖ ਸ਼ਹੀਦ ਕੀਤੇ ਗਏ। ਜਿਸ ਦਿਨ ਹਜ਼ੂਰ ਨੂੰ ਸ਼ਹੀਦ ਕੀਤਾ ਜਾਣਾ ਹੈ, ਕਾਜ਼ੀ, ਕੋਤਵਾਲ ਤੇ ਜੱਲਾਦ ਆਏ। ਕਾਜ਼ੀ ਦਾ ਨਾਮ, ਕੋਤਵਾਲ ਦਾ ਨਾਮ ਤੇ ਜੱਲਾਦ ਦਾ ਨਾਮ ਇਤਿਹਾਸਕਾਰਾਂ ਨੇ ਦਿੱਤਾ ਹੈ - ਕਾਜ਼ੀ ਅਬਦੁਲ, ਕੋਤਵਾਲ ਅਬਦੁੱਲਾ ਤੇ ਜੱਲਾਦ ਜਲਾਲੁੱਦੀਨ। ਕਾਜ਼ੀ ਨੇ ਕਿਹਾ ਸੀ ਕਿ ਸ਼ਾਇਦ ਤੁਹਾਨੂੰ ਪਤਾ ਨਹੀਂ ਕਿ ਮੈਂ ਖ਼ਾਨਦਾਨੀ ਕਾਜ਼ੀ ਹਾਂ, ਮੇਰਾ ਬਾਪ ਵੀ ਕਾਜ਼ੀ, ਮੇਰਾ ਦਾਦਾ ਵੀ ਕਾਜ਼ੀ। ਕੋਤਵਾਲ ਨੇ ਕਿਹਾ ਕਿ ਮੈਂ

ਖ਼ਾਨਦਾਨੀ ਕੋਤਵਾਲ ਹਾਂ ਤੇ ਜੱਲਾਦ ਨੇ ਕਿਹਾ ਕਿ ਮੈਂ ਖ਼ਾਨਦਾਨੀ ਜੱਲਾਦ ਹਾਂ, ਪਰ ਧੰਨ ਧੰਨ ਗੁਰੂ ਨਾਨਕ ਦੀ ਜੋਤ ਨੇ ਕਿਹਾ ਕਿ ਕਿੰਨਾ ਸੋਹਣਾ ਰੱਬ ਨੇ ਸਬੱਬ ਬਣਾਇਆ ਹੈ, ਕਿ ਤੁਸੀਂ ਸਾਰੇ ਖ਼ਾਨਦਾਨੀ ਹੋ ਤੇ ਮੈਂ ਵੀ ਖ਼ਾਨਦਾਨੀ ਸ਼ਹੀਦ ਹਾਂ। ਮੇਰਾ ਦਾਦਾ ਵੀ ਸ਼ਹੀਦ ਹੈ, ਮੈਂ ਵੀ ਸ਼ਹੀਦ ਹਾਂ ਤੇ ਚੇਤੇ ਰੱਖੀਂ ਮੇਰੇ ਪੋਤੇ ਵੀ ਸ਼ਹਾਦਤ ਦਾ ਜਾਮ ਪੀਣਗੇ।

ਸਤਿਗੁਰੂ ਸਮਰੱਥ ਦੇ ਮੁਕਾਬਲੇ ਕੋਈ ਹੈ। ਇਥੇ ਦੀਨ ਦਇਆਲ ਸਤਿਗੁਰੂ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦਾ ਜਾਮ ਪੀਤਾ। ਗੁਰੂ ਕਾਲ ਵਿਚ ਵਕਤ ਦੇ ਬਾਦਸ਼ਾਹਾਂ ਨੇ ਹਜ਼ੂਰ ਨੂੰ ਗ੍ਰਿਫ਼ਤਾਰ ਕੀਤਾ ਪਰ ਚੇਤੇ ਰੱਖਿਉ, ਉਹ ਗ੍ਰਿਫ਼ਤਾਰੀਆਂ, ਉਹ ਪੇਸ਼ੀਆਂ, ਕਿਸੇ ਦੇ ਜੀਵਨ ਨੂੰ ਕਲੰਕਿਤ ਕਰਕੇ ਨਹੀਂ ਸਨ। ਉਹ ਇਸ ਕਰਕੇ ਸਨ ਕਿ ਦੱਬਿਆਂ ਹੋਇਆਂ, ਕੁਚਲਿਆਂ ਹੋਇਆਂ ਤੇ ਜਿਨ੍ਹਾਂ ਦਾ ਕੋਈ ਵੀ ਨਹੀਂ ਸੀ, ਉਹਨਾਂ ਦੇ ਹੱਕ ਵਿਚ ਨਾਅਰਾ ਮਾਰਨ ਕਰ ਕੇ ਅਤੇ ਉਹਨਾਂ ਦੀ ਬਾਂਹ ਫੜਨ ਕਰਕੇ ਸਨ।

ਮੈਂ ਆਰੰਭ ਵਿਚ ਅਰਜ਼ ਕੀਤੀ ਸੀ ਕਿ ਨਕਲ ਨਕਲ ਹੀ ਹੈ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਜੇ ਮਨੁੱਖ ਦੇਹਧਾਰੀ ਨਹੀਂ ਹੋਵੇਗਾ ਤਾਂ ਫਿਰ ਬਾਣੀ ਕੌਣ ਪੜ੍ਹ ਕੇ ਸੁਣਾਏਗਾ। ਮੈਂ ਇਕ ਬੇਨਤੀ ਕਰਾਂ ਕਿ ਅੱਜ ਤਾਂ ਚਲੋ ਪੜ੍ਹਿਆ ਲਿਖਿਆ ਯੁੱਗ ਆ ਗਿਆ। ਕੰਪਿਊਟਰ ਹੈ, ਇੰਟਰਨੈੱਟ ਹੈ, ਮੁਬਾਇਲ ਹੈ। ਪਹਿਲਾਂ ਪਿੰਡ ਵਿਚ ਇਕ-ਅੱਧਾ ਪੜ੍ਹਿਆ ਹੁੰਦਾ ਸੀ। ਚਿੱਠੀ ਆ ਜਾਂਦੀ ਸੀ ਤਾਂ ਸਾਰੇ ਜੀਆਂ ਨੂੰ ਵਖਤ ਪੈ ਜਾਂਦਾ ਸੀ ਕਿ ਇਹ ਪੜ੍ਹੇਗਾ ਕੌਣ ? ਦੇਖੋ, ਲੋਕ ਕਿਹੋ ਜਿਹੀ ਹੁਸ਼ਿਆਰੀ ਖੇਡਦੇ ਹਨ। ਸ਼ਬਦ ਗੁਰੂ ਗ੍ਰੰਥ ਸਾਹਿਬ ਦਾ ਲੈਂਦੇ ਹਨ। ਜਿਥੇ ਆ ਜਾਏ-

*ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥*

(ਅੰਗ ੧੧੫੨)

ਸ਼ਬਦ ਗੁਰੂ ਗ੍ਰੰਥ ਸਾਹਿਬ ਦਾ ਲੈਣਾ ਤੇ ਪੈਰ ਆਪਣੇ ਅੱਗੇ ਕਰ ਦੇਣੇ। ਇਕ ਅਨਪੜ੍ਹ ਬੀਬੀ ਹੈ। ਉਸ ਦਾ ਪਤੀ ਗਿਆ ਪ੍ਰਦੇਸ, ਜਿਥੇ ਉਹ ਨੌਕਰੀ ਕਰਦਾ ਹੈ। ਉਸਨੇ ਆਪਣੀ ਘਰ ਵਾਲੀ ਨੂੰ ਚਿੱਠੀ ਪਾਈ। ਚਿੱਠੀ ਉੱਤੇ ਪਹਿਲਾਂ ਲਿਖਿਆ - ਮੇਰੀ ਪਿਆਰੀ ਪਤਨੀ। ਉਹ ਵਿਚਾਰੀ ਚਿੱਠੀ ਲੈ ਕੇ ਚਲੀ ਗਈ ਪੜ੍ਹੇ ਲਿਖੇ ਕੋਲ। ਹੁਣ ਪੜ੍ਹੇ ਲਿਖੇ ਬੰਦੇ ਨੇ ਪਹਿਲੀ ਸਤਰ ਇਹੀ ਪੜ੍ਹਨੀ ਹੈ ਕਿ ਮੇਰੀ ਪਿਆਰੀ ਪਤਨੀ, ਪਰ ਚੇਤੇ ਰੱਖਿਉ ਚਿੱਠੀ ਪੜ੍ਹਨ ਵਾਲਾ ਜੇ ਇਹ ਕਹਿਣ ਲੱਗ ਪਵੇ ਕਿ ਮੇਰੀ ਪਿਆਰੀ ਪਤਨੀ ਤਾਂ ਫਿਰ ਉਸ ਲਈ ਸਾਹਮਣਾ ਜੁੱਤੀਆਂ ਦਾ ਹੁੰਦਾ ਹੈ। ਪਿਆਰੀ ਪਤਨੀ ਤਾਂ ਉਸ ਦੀ ਹੈ ਜਿਸ ਨੇ ਲਿਖਿਆ ਹੈ। ਹੁਣ ਜੇ ਕੋਈ ਚਿੱਠੀ ਪੜ੍ਹਨ ਵਾਲਾ ਇਸ ਦੇ ਅਰਥ ਇਹ ਕਰਨ ਲੱਗ ਪਵੇ ਕਿ ਇਹ ਮੇਰੀ ਪਿਆਰੀ ਪਤਨੀ ਹੈ ਤਾਂ, ਚੇਤੇ ਰੱਖੀਂ, ਬਾਣੀ ਪੜ੍ਹਨ ਵਾਲੇ ਸਿੱਖਾ, ਤੂੰ ਬੋਲ ਗੁਰੂ ਦੇ ਸੁਣਾ, ਪਰ ਖਸਮ ਦੀ ਬਾਣੀ ਖਸਮ ਦੀ ਰਹਿਣ ਦੇ। ਪੜ੍ਹਨ ਵਾਲਿਆ ! ਤੂੰ ਖਸਮ ਬਣਨ ਦਾ ਯਤਨ ਨਾ ਕਰ। ਮੈਂ ਪ੍ਰਮਾਣ ਦੇ ਰਿਹਾ ਸੀ ਕਿ-

*ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥*
*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥*

(ਅੰਗ ੧੩੮੪)

ਅਗਲੀ ਤੁੱਕ ਹੈ-

*ਮੈ ਜਾਣਿਆ ਵਡ ਹੰਸੁ ਹੈ*

ਮੈਂ ਸਮਝਦਾ ਸੀ ਬੜਾ ਵੱਡਾ ਹੰਸ ਹੈ।

*ਤਾਂ ਮੈ ਕੀਤਾ ਸੰਗੁ॥*

ਤਾਂ ਉਸ ਕੋਲ ਮੈਂ ਬੈਠਣ ਲੱਗਾ ਹਾਂ, ਪਰ

*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥*

ਜੇ ਪਹਿਲਾਂ ਪਤਾ ਲੱਗ ਜਾਂਦਾ ਕਿ ਬਗਲਾ ਹੈ ਤਾਂ ਮੈਂ ਕਦੀ ਇਸ ਦੇ ਨੇੜੇ ਢੁੱਕ ਕੇ ਨਾ ਬੈਠਦਾ। ਇਹ ਗੁਰੂ ਗ੍ਰੰਥ ਸਾਹਿਬ ਦਾ ਫ਼ੈਸਲਾ ਹੈ। ਜਿਹੜਾ ਸ਼ਬਦ ਪੜ੍ਹਿਆ ਗਿਆ ਹੈ, ਮੈਂ ਮੁਕੰਮਲ ਕਰਾਂ-

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ*

ਬਾਣੀ ਅੰਮ੍ਰਿਤ ਸਰ ਹੈ, ਸੱਚ ਨਾਲ ਭਰਪੂਰ ਹੈ।

*ਜਿਤੁ ਨਾਤੈ ਕਊਆ ਹੰਸੁ ਹੋਹੈ॥*

(ਅੰਗ ੪੯੩)

ਜਿਸ ਦੇ ਵਿਚ ਇਸ਼ਨਾਨ ਕਰਨ ਵਾਲੇ ਕਾਂ ਵੀ ਹੰਸ ਹੋ ਜਾਂਦੇ ਹਨ। ਇਸੇ ਕਰਕੇ ਬਾਣੀ ਵਿਚ ਕਿਹਾ ਗਿਆ ਹੈ-

*ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥*
*ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥*

(ਅੰਗ ੧੩੨੯)

ਬਾਣੀ ਨੇ ਕਿਹਾ ਹੈ-

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*

(ਅੰਗ ੧੩੯੨)

ਗੁਰੂ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲਦਾ ਹੈ। ਰੱਬ ਮੇਹਰ ਕਰੇ, ਹਰ ਪਿੰਡ ਵਿਚੋਂ, ਹਰ ਸ਼ਹਿਰ ਵਿਚੋਂ ਆਪਣੇ ਆਪ ਨੂੰ ਹਰਿਮੰਦਰ ਸਾਹਿਬ ਦੇ ਧੁਰੇ ਨਾਲ ਜੋੜੋ। ਤੁਸੀਂ ਉਥੇ ਦੋ ਦਿਨ ਗੁਰੂ ਕੇ ਲੰਗਰ ਦੇ ਭਾਂਡੇ ਮਾਂਜ ਕੇ, ਕੀਰਤਨ ਸੁਣ ਕੇ ਦੇਖੋ। ਉਥੇ ਭਾਵੇਂ ਅਨਪੜ੍ਹ ਬੈਠਾ

ਹੋਵੇ, ਚੇਤੇ ਰੱਖੋ, ਆਤਮਾ ਨੂੰ ਅੱਖਰਾਂ ਦੀ ਲੋੜ ਨਹੀਂ, ਆਤਮਾ ਨੂੰ ਤਾਂ ਅੰਦਰ ਦੀ ਰੂਹਾਨੀਅਤ ਦੇ ਫੁਰਨੇ ਪ੍ਰਭਾਵਿਤ ਕਰ ਦਿੰਦੇ ਹਨ। ਅਨਪੜ੍ਹ ਬੰਦਾ ਪਾਣੀ ਪੀਂਦਾ ਹੈ ਤਾਂ ਕੀ ਪਾਣੀ ਉਸ ਦੀ ਪਿਆਸ ਨਹੀਂ ਬੁਝਾਉਂਦਾ ? ਅਨਪੜ੍ਹ ਬੰਦਾ ਅੱਗ ਸੇਕਦਾ ਹੈ ਤਾਂ ਕੀ ਅੱਗ ਉਸ ਦੀ ਸਰਦੀ ਦੂਰ ਨਹੀਂ ਕਰਦਾ ? ਹਜ਼ੂਰ ਨੇ ਕਿਹਾ ਹੈ ਕਿ ਹਜ਼ੂਰ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਨਿਕਲਦਾ ਹੈ।

*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥*
*ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥*
*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥*

(ਅੰਗ ੧੩੯੨)

ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਅੰਮ੍ਰਿਤ ਦੀ ਦਾਤ ਲਈਏ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਹਿਲਾ ਸ਼ਬਦ ਆਪ ਜੀ ਨੇ ਸਰਵਨ ਕੀਤਾ-

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*

(ਅੰਗ ੬੫੯)

ਇਸਨੂੰ ਆਧਾਰ ਬਣਾ ਕੇ ਅਸੀਂ ਅੱਜ ਦੀ ਵੀਚਾਰ ਆਰੰਭ ਕਰਨੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਸਾਰੀ ਮਾਨਵਤਾ ਲਈ ਜੋ ਸਰਬ ਸਾਂਝਾ ਉਪਦੇਸ਼ ਹੈ, ਅੱਜ ਤੱਕ ਜੇ ਕਿਸੇ ਨੇ ਪ੍ਰਮਾਤਮਾ ਨੂੰ ਅਨੁਭਵ ਕੀਤਾ ਹੈ ਤਾਂ ਨਾ ਬਹੁਤੇ ਧਨ ਰਾਹੀਂ, ਨਾ ਆਪਣੀ ਅਕਲ-ਸਿਆਣਪ ਦੇ ਰਾਹੀਂ ਤੇ ਨਾ ਕਿਸੇ ਨੇ ਆਪਣੀ ਉੱਚੀ ਕੁੱਲ ਕਰਕੇ ਕੀਤਾ ਹੈ। ਜਿਸ ਦੇ ਅੰਦਰ ਵੀ ਪ੍ਰਮਾਤਮਾ ਦਾ ਪ੍ਰਕਾਸ਼ ਹੋਇਆ ਹੈ, ਉਹ ਕੇਵਲ ਇਕੋ ਵਸੀਲਾ ਸੀ ਅੰਦਰ ਦੇ ਪ੍ਰੇਮ ਕਰਕੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਮਾਤਮਾ ਨਾਲ ਗੱਲਾਂ ਕਰਨ ਦਾ ਜੇ ਕਿਸੇ ਨੇ ਵਸੀਲਾ ਦੱਸਿਆ ਹੈ ਤਾਂ ਉਹ ਠੀਕ ਹੈ ਸਾਡੀ ਮਾਤਰ ਭਾਸ਼ਾ। ਅਸੀਂ ਪੰਜਾਬੀ ਬੋਲ ਰਹੇ ਹਾਂ। ਕੋਈ ਸੰਸਕ੍ਰਿਤ ਬੋਲੀ ਨੂੰ ਆਪਣੀ ਜ਼ਬਾਨ ਤੋਂ ਬੋਲਦਾ ਹੈ। ਪ੍ਰਮਾਤਮਾ ਦੀ ਬੋਲੀ ਕੇਵਲ ਅੰਦਰ ਦੀ ਪ੍ਰੀਤਿ ਦੇ ਜਜ਼ਬੇ ਹਨ, ਅੰਦਰ ਦੀ ਪ੍ਰੀਤ ਦੇ ਵਲਵਲੇ ਹਨ ਤੇ ਉਹਨਾਂ ਵਲਵਲਿਆਂ ਨੂੰ ਜਿਹੜੇ ਮਰਜ਼ੀ ਅੱਖਰ ਦੇ ਦਿਉ। ਜਿਸ ਦੇ ਅੰਦਰ ਪ੍ਰੀਤ ਹੈ, ਪ੍ਰਮਾਤਮਾ ਕੇਵਲ ਪ੍ਰੇਮ ਦੀ ਹੀ ਸ਼ਬਦਾਵਲੀ ਸਮਝਦਾ ਹੈ। ਕਿਹੜੀ ਥਾਂ ਹੈ ਇਸ ਧਰਤੀ 'ਤੇ ਜਿੱਥੇ ਪ੍ਰਮਾਤਮਾ ਨੇ ਆਪਣੀ ਪ੍ਰੀਤ ਦੇ ਬੀਜ ਨਹੀਂ ਖਿਲਾਰੇ। ਆਪਣੇ ਖੇਤਾਂ ਵਿਚ ਝਾਤੀ ਮਾਰ ਕੇ ਦੇਖੋ, ਪ੍ਰਮਾਤਮਾ ਨੇ ਪ੍ਰੇਮ ਦੇ ਬੀਜ ਤੁਹਾਡੀਆਂ ਪੈਲੀਆਂ ਵਿਚ ਵੀ ਖਿਲਾਰੇ ਹਨ। ਕਦੀ ਪਾਣੀ ਵੱਲ ਝਾਤੀ ਮਾਰ ਕੇ ਦੇਖੋ, ਪ੍ਰਮਾਤਮਾ ਦੀ ਪ੍ਰੀਤ ਦੇ ਬੀਜ ਤਾਂ ਪਾਣੀ ਵਿਚ ਵੀ ਝਲਕਾਂ ਮਾਰਦੇ

ਹਨ। ਕਦੀ ਰੁੱਖਾਂ 'ਤੇ ਬੈਠੇ ਹੋਏ ਪੰਛੀਆਂ ਵੱਲ ਤੇ ਜ਼ਮੀਨ 'ਤੇ ਰੇਂਗ ਕੇ ਚੱਲਣ ਵਾਲੇ ਜ਼ਹਿਰਲੇ ਕੀੜਿਆਂ ਵੱਲ ਝਾਤੀ ਮਾਰ ਕੇ ਦੇਖੋ, ਪ੍ਰਮਾਤਮਾ ਨੇ ਪ੍ਰੇਮ ਦੇ ਬੀਜ ਉਹਨਾਂ ਦੇ ਅੰਦਰ ਵੀ ਟਿਕਾਏ ਹਨ। ਜਾਪ ਸਾਹਿਬ ਵਿਚ ਅਸੀਂ ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਪੜ੍ਹਦੇ ਹਾਂ-

*ਜੱਤ੍ਰ ਤੱਤ੍ਰ ਦਿਸਾ ਵਿਸਾ*

ਜੱਤ੍ਰ-ਤੱਤ੍ਰ ਭਾਵ ਜਿੱਥੇ ਕਿੱਥੇ, ਦਿਸ਼ਾਵਾਂ ਤੇ ਇਹਨਾਂ ਦਿਸ਼ਾਵਾਂ ਦੀਆਂ ਜਿਹੜੀਆਂ ਨੁੱਕਰਾਂ ਹਨ,

*ਹੋਇ ਫੈਲਿਓ ਅਨੁਰਾਗ॥*

(ਜਾਪੁ ਸਾਹਿਬ)

ਪ੍ਰਮਾਤਮਾ ਪ੍ਰੇਮ ਰੂਪ ਹੋ ਕੇ ਸੰਸਾਰ ਦੀਆਂ ਚਾਰ ਦਿਸ਼ਾਵਾਂ ਤੇ ਧਰਤੀ ਦੇ ਕਣ ਕਣ ਵਿਚ ਪ੍ਰੇਮ ਰੂਪ ਹੋ ਕੇ ਆਪ ਬਿਰਾਜਿਆ ਹੈ। ਅਸੀਂ ਦੇਖਦੇ ਹਾਂ ਕਿ ਘੰਡੇਹੇੜਾ ਇਕ ਸ਼ਿਕਾਰੀਆਂ ਦਾ ਬਣਾਇਆ ਹੋਇਆ ਸਾਜ਼ ਹੈ। ਬਾਣੀ ਵਿਚ ਬੜੀ ਵਾਰੀ ਇਸ ਦਾ ਪ੍ਰਮਾਣ ਆਇਆ ਹੈ। ਮਿੱਟੀ ਦੇ ਬਰਤਨ ਉੱਤੇ ਉਹ ਖੱਲ ਨਾਲ ਉਸ ਮਿੱਟੀ ਦੇ ਭਾਂਡੇ ਦੇ ਮੂੰਹ ਨੂੰ ਬੰਨ੍ਹਦੇ ਹਨ ਤੇ ਉਸ ਚਮੜੇ ਵਿਚ ਇਕ ਸੁਰਾਖ ਕਰਕੇ ਮੋਰ ਦਾ ਖੰਭ ਪਾ ਕੇ ਅੰਦਰ ਬਾਹਰ ਕੱਢਦੇ ਹਨ। ਉਸ ਦੇ ਵਿਚੋਂ ਨਾਦ ਨਿਕਲਦਾ ਹੈ ਤੇ ਜੰਗਲ ਵਿਚ ਬੈਠਾ ਹੋਇਆ ਹਿਰਨ ਜਦੋਂ ਘੰਡੇਹੇੜੇ ਦੀ ਆਵਾਜ਼ ਸੁਣਦਾ ਹੈ ਤਾਂ ਬਦੋਬਦੀ ਉਸ ਆਵਾਜ਼ ਤੋਂ ਪ੍ਰਭਾਵਿਤ ਹੋ ਕੇ ਉਸ ਆਵਾਜ਼ ਵੱਲ ਦੌੜਿਆ ਆਉਂਦਾ ਹੈ। ਉਹ ਕੌਣ ਸੀ ਜਿਸਨੇ ਇਕ ਪਸ਼ੂ ਨੂੰ ਦੱਸ ਦਿੱਤਾ ਕਿ ਇਹ ਆਵਾਜ਼ ਤੇਰੇ ਅੰਦਰ ਨੂੰ ਵਿੰਨ੍ਹੇਗੀ। ਇਕ ਹਿਰਨ ਵਿਚ ਪ੍ਰਮਾਤਮਾ ਨੇ ਘੰਡੇਹੇੜੇ ਦੀ ਪ੍ਰੀਤ ਪੈਦਾ ਕਰ ਦਿੱਤੀ।

ਸੱਪ ਸਭ ਤੋਂ ਵੱਧ ਜ਼ਹਿਰੀਲਾ ਹੈ। ਕਈ ਸੱਪ ਅਜਿਹੇ ਹਨ ਕਿ ਇਕ ਵਾਰੀ ਆਦਮੀ ਨੂੰ ਡੰਗ ਜਾਣ ਤਾਂ ਮਨੁੱਖ ਪਾਣੀ ਮੰਗਣ ਜੋਗਾ ਵੀ ਨਹੀਂ ਰਹਿੰਦਾ। ਰੱਬ ਨੇ ਤਾਂ ਇਹਨਾਂ ਜ਼ਹਿਰੀਲੇ ਸੱਪਾਂ ਦੇ ਵਿਚ ਵੀ ਪ੍ਰੀਤ ਦਾ ਬੀਜ ਟਿਕਾਅ ਦਿੱਤਾ। ਜਿਹੜਾ ਸੱਪ ਡੰਗ ਮਾਰ ਕੇ ਬੰਦੇ ਨੂੰ ਮੌਤ ਦੀ ਗੋਦ ਵਿਚ ਸੁਆ ਸਕਦਾ ਹੈ, ਜਦੋਂ ਸਪੇਰੇ ਨੇ ਆ ਕੇ ਬੀਨ ਵਜਾਈ ਤਾਂ ਰੱਬ ਨੇ ਸੱਪ ਵਿਚ ਵੀ ਪ੍ਰੀਤ ਦਾ ਬੀਜ ਰੱਖਿਆ ਹੈ। ਉਸ ਬੀਨ ਦੀ ਵਾਈਬ੍ਰੇਸ਼ਨ, ਉਸ ਦੀਆਂ ਤਰੰਗਾਂ ਸੱਪ ਦੀ ਚਮੜੀ ਨੂੰ ਸਪਰਸ਼ ਕੀਤੀਆਂ ਤੇ ਬੀਨ ਉੱਤੇ ਸੱਪ ਵੀ ਨੱਚਣ ਲੱਗ ਪਿਆ। ਕੀ ਉਸ ਜ਼ਹਿਰੀਲੇ ਸੱਪ ਦੇ ਅੰਦਰ ਰੱਬ ਨੇ ਪ੍ਰੀਤ ਨਹੀਂ ਟਿਕਾਈ ? ਕੀੜਿਆਂ ਪਤੰਗਿਆਂ ਵਿਚ ਉਸਨੇ ਪ੍ਰੀਤ ਰੱਖੀ ਹੈ। ਅਸੀਂ ਦੇਖਦੇ ਹਾਂ ਕਿ ਕਮਲ ਦੇ ਫੁੱਲ ਖਿੜਦੇ ਹਨ ਜਾਂ ਬਸੰਤ ਦੀ ਰੁੱਤ ਵਿਚ ਫੁੱਲ ਖਿੜਦੇ ਹਨ ਤੇ ਕਾਲੇ ਰੰਗ ਦੇ ਭੰਵਰੇ ਸਾਰਾ ਸਾਲ ਜਿਹੜੇ ਗੁੰਮ ਰਹਿੰਦੇ ਹਨ, ਫੁੱਲ ਖਿੜਨ ਦੀ ਦੇਰ ਹੈ ਕਿ ਉਹ ਫੁੱਲਾਂ ਦੀ ਪ੍ਰਕਰਮਾ ਕਰਦੇ ਹਨ। ਪ੍ਰਮਾਤਮਾ ਨੇ ਤਾਂ ਉਹਨਾਂ ਕਾਲਿਆਂ ਕੀੜਿਆਂ ਵਿਚ ਵੀ ਪ੍ਰੀਤ ਦਾ ਅੰਸ਼ ਟਿਕਾਅ ਦਿੱਤਾ ਹੈ। ਅੰਬਾਂ ਨੂੰ ਬੂਰ ਪੈਂਦਾ

ਹੈ ਤੇ ਕੋਇਲਾਂ ਮਿੱਠੇ ਗੀਤ ਗਾਉਂਦੀਆਂ ਹਨ। ਉਹ ਕੌਣ ਸੀ ਜਿਸਨੇ ਕੋਇਲਾਂ ਦੇ ਅੰਦਰ ਇਹ ਜਜ਼ਬਾ ਪੈਦਾ ਕੀਤਾ ਹੈ ਕਿ ਜਦੋਂ ਅੰਬਾਂ ਨੂੰ ਬੂਰ ਪਿਆ ਤੇ ਮਿੱਠੇ ਗੀਤ ਗਾਉਣ ਲੱਗੀਆਂ।

ਪ੍ਰਮਾਤਮਾ ਨੇ ਕੋਈ ਅਜਿਹਾ ਜੀਵ ਨਹੀਂ ਪੈਦਾ ਕੀਤਾ ਜਿਸਦੇ ਅੰਦਰ ਪ੍ਰੇਮ ਦਾ ਬੀਜ ਨਹੀਂ ਟਿਕਾਇਆ। ਅਸੀਂ ਘਰਾਂ ਵਿਚ ਪਸ਼ੂ ਪਾਲਦੇ ਹਾਂ— ਡੰਗਰ, ਵੱਛੇ, ਮੱਝਾਂ, ਗਾਵਾਂ। ਭਗਤ ਨਾਮਦੇਵ ਜੀ ਨੂੰ ਪੁੱਛਿਆ ਕਿ ਰੱਬ ਨੂੰ ਪ੍ਰੀਤ ਕਿਵੇਂ ਕਰਦੇ ਹੋ ? ਉਹ ਕਹਿਣ ਲੱਗੇ ਕਿ ਵਿਛੋੜਾ ਤੇ ਮਿਲਾਪ ਜੇ ਸਮਝ ਨਹੀਂ ਤਾਂ ਘਰ ਵਿਚ ਉਹ ਗਾਂ ਜਿਹੜੀ ਦੁੱਧ ਦਿੰਦੀ ਹੈ, ਬਸ ਉਸਨੂੰ ਆਪਣੀਆਂ ਅੱਖਾਂ ਵਿਚ ਸਾਹਮਣੇ ਰੱਖ ਕੇ ਦੇਖ। ਉਸਦੇ ਜੀਵਨ ਦੀ ਹਰਕਤ ਹੀ ਮੇਰੇ ਅੰਦਰ ਦੀ ਪ੍ਰੀਤ ਹੈ। ਗਾਂ ਨੂੰ ਚੋਣ ਵਾਲਾ ਜਾਣਦਾ ਹੈ ਕਿ ਜਦੋਂ ਉਹ ਗਾਵਾਂ ਜਾਂ ਮੱਝਾਂ ਦਾ ਦੁੱਧ ਚੋਂਦਾ ਹੈ ਤਾਂ ਉਸ ਸਮੇਂ ਗਾਂ ਦਾ ਵੱਛਾ ਗਾਂ ਦੀਆਂ ਅੱਖਾਂ ਤੋਂ ਦੂਰ ਲੈ ਜਾਉ। ਉਸ ਪਸ਼ੂ ਨੂੰ ਕਿਸੇ ਨੇ ਤਾਲੀਮ ਨਹੀਂ ਦਿੱਤੀ, ਪਰ ਬਾਣੀ ਵਿਚ ਬਚਨ ਆਇਆ ਹੈ ਕਿ ਵੱਛਾ ਦੂਰ ਹੋਇਆ ਤੇ ਗਾਂ ਆਪਣੇ ਕਿੱਲੇ ਦੇ ਉੱਤੇ ਪ੍ਰਕਰਮਾ ਕਰਨ ਲੱਗੀ ਤੇ ਚਾਹੁੰਦੀ ਹੈ ਕਿ ਮੈਂ ਸੰਗਲ ਤੁੜਾ ਕੇ ਆਪਣੇ ਵੱਛੇ ਪਿੱਛੇ ਦੌੜ ਜਾਵਾਂ। ਉਸ ਗਾਂ ਦੇ ਅੰਦਰ ਕਿਸਨੇ ਪ੍ਰੀਤ ਟਿਕਾਅ ਦਿੱਤੀ ਕਿ ਪੁੱਤਰ ਦੀ ਦੂਰੀ ਨੇ ਉਸ ਦੇ ਅੰਦਰ ਤੜਪ ਪੈਦਾ ਕਰ ਦਿੱਤੀ ? ਜਦੋਂ ਗਾਂ ਦੇ ਕੋਲ ਵੱਛਾ ਵਾਪਿਸ ਆਉਂਦਾ ਹੈ ਤੇ ਗਾਂ ਦਾ ਦੁੱਧ ਚੁੰਘਣ ਲੱਗਾ ਤਾਂ ਦੇਖੋ ਪਸ਼ੂ ਦੇ ਅੰਦਰ ਵੀ ਰੱਬ ਨੇ ਪ੍ਰੀਤ ਦੀ ਤਾਂਘ ਰੱਖੀ ਹੈ। ਜੇ ਮਨੁੱਖ ਦੀ ਮਾਂ ਆਪਣੇ ਬੱਚੇ ਨੂੰ ਦੁੱਧ ਪਿਲਾਉਂਦਿਆਂ ਉਸ ਦੇ ਵਾਲਾਂ 'ਤੇ ਹੱਥ ਫੇਰੀ ਜਾਂਦੀ ਹੈ ਤੇ ਜਦੋਂ ਗਾਂ ਆਪਣੇ ਵੱਛੇ ਨੂੰ ਦੁੱਧ ਪਿਲਾਉਂਦੀ ਹੈ ਤਾਂ ਅੰਮ੍ਰਿਤ ਵਰਗਾ ਦੁੱਧ ਆਪਣੇ ਥਣਾਂ ਤੋਂ ਉਤਾਰਦੀ ਹੈ ਤੇ ਜੀਭ ਨਾਲ ਆਪਣੇ ਬੱਚੇ ਦਾ ਤਨ ਸਵਾਰੀ ਜਾਂਦੀ ਹੈ। ਬਾਬਾ ਜੀ ਨੇ ਕਿਹਾ ਕਿ ਇਹ ਰੱਬ ਦੀ ਪ੍ਰੀਤ ਹੈ। ਇਸ ਨੂੰ ਦੇਖ ਕੇ ਰੱਬ ਦੇ ਦਰਸ਼ਨ ਕਰ। ਜੇ ਪ੍ਰਮਾਤਮਾ ਕੀੜਿਆਂ ਵਿਚ, ਪਤੰਗਿਆਂ ਵਿਚ, ਪੰਛੀਆਂ ਵਿਚ ਤੇ ਪਸ਼ੂਆਂ ਵਿਚ ਪ੍ਰੀਤ ਹੋ ਕੇ ਬੋਲਦਾ ਹੈ ਤਾਂ ਫਿਰ ਤੂੰ ਤਾਂ ਇਨਸਾਨ ਹੈਂ। ਕਦੀ ਅੰਦਰ ਦੀ ਭਾਵਨਾ ਲੈ ਕੇ ਆਵਾਜ਼ ਮਾਰ, ਰੱਬ ਤੇਰੇ ਕੋਲ ਵੀ ਆਵੇਗਾ। ਗੁਰੂ ਜੀ ਦੇ ਬਾਣੀ ਵਿਚ ਬਚਨ ਹਨ-

*ਮੋਹਿ ਲਾਗਤੀ ਤਾਲਾਬੇਲੀ॥*
*ਬਛਰੇ ਬਿਨੁ ਗਾਇ ਅਕੇਲੀ॥੧॥...*
*ਜੈਸੇ ਗਾਇ ਕਾ ਬਾਛਾ ਛੂਟਲਾ॥*
*ਥਨ ਚੋਖਤਾ ਮਾਖਨੁ ਘੂਟਲਾ॥੨॥*

(ਅੰਗ ੮੭੪)

ਮੇਰੀ ਤਾਂ ਪ੍ਰੀਤ ਇਸ ਤਰ੍ਹਾਂ ਹੈ ਜਿਵੇਂ ਵੱਛਾ ਆਪਣੇ ਮਾਂ ਦੇ ਦੁੱਧ ਨੂੰ ਚੁੰਘਦਾ ਹੈ ਤੇ ਮਾਂ ਆਪਣੀ ਜੀਭ ਨਾਲ ਉਸ ਦੇ ਤਨ ਨੂੰ ਸਵਾਰਦੀ ਹੈ। ਤੁਸੀਂ ਕਦੀ ਦੇਖੋ, ਕੀੜੀ ਛੋਟੀ ਜਿਹੀ ਹੈ ਪਰ ਰੱਬ ਨੇ ਉਸ ਦੇ ਅੰਦਰ ਵੀ ਪਿਆਰ ਦੀ ਚਿੰਗਿਆੜੀ ਰੱਖ ਦਿੱਤੀ ਹੈ। ਘਰ ਵਿਚ ਅਸੀਂ

ਖੰਡ ਰੱਖਦੇ ਹਾਂ, ਗੁੜ ਰੱਖਦੇ ਹਾਂ। ਪਹਿਲਾਂ ਮਾਈਆਂ ਮਿੱਟੀ ਦੇ ਭਾਂਡਿਆਂ ਵਿਚ ਗੁੜ-ਸ਼ੱਕਰ ਰੱਖਦੀਆਂ ਸਨ ਤੇ ਜਿੰਨਾ ਮਰਜ਼ੀ ਉਹ ਲੁਕਾ ਕੇ ਰੱਖਦੀਆਂ ਸਨ, ਪਰ ਜਦੋਂ ਗੁੜ ਦੀ ਵਰਤੋਂ ਕਰਨ ਲੱਗਣੀ ਤਾਂ ਕੀੜੀਆਂ ਉਹਨਾਂ ਵਿਚੋਂ ਨਿਕਲਣੀਆਂ। ਕਿੰਨ੍ਹਾਂ ਨੇ ਜਾ ਕੇ ਕੀੜੀ ਨੂੰ ਦੱਸਿਆ ਕਿ ਇਥੇ ਗੁੜ ਪਿਆ ਹੈ। ਬਿਨਾਂ ਦੱਸਣ ਤੋਂ ਹੀ ਅੰਦਰ ਦੀ ਖਿੱਚ ਨਿੱਕੀ ਜਿਹੀ ਕੀੜੀ ਨੂੰ ਵੀ ਗੁੜ ਕੋਲ ਲੈ ਕੇ ਆ ਗਈ। ਉਸਨੂੰ ਵੀ ਪ੍ਰਮਾਤਮਾ ਨੇ ਅੰਦਰ ਦੀ ਪ੍ਰੀਤ ਦਿੱਤੀ ਹੈ। ਤੂੰ ਆਪਣੇ ਅੰਦਰ ਝਾਤੀ ਮਾਰ। ਪ੍ਰਮਾਤਮਾ ਨੇ ਜਿਹੜੀ ਅੰਦਰ ਦੀ ਤੈਨੂੰ ਖਿੱਚ ਦਿੱਤੀ ਹੈ, ਜਿਹੜੀ ਸੰਸਾਰ ਨਾਲ ਤੂੰ ਪ੍ਰੀਤ ਕਰੀ ਬੈਠਾ ਹੈਂ, ਇਸਨੂੰ ਅੰਤਰਮੁੱਖੀ ਹੋ ਕੇ ਕਦੀ ਰੱਬ ਵਾਲੇ ਪਾਸੇ ਲੈ ਤੇ ਸੱਚੀ ਪ੍ਰੀਤ ਪਾ ਲੈ ਤੇ ਸੱਚੀ ਪ੍ਰੀਤ ਜਿੰਦ ਨਾਲ ਨਿੱਭਦੀ ਹੈ, ਕਦੀ ਟੁੱਟਦੀ ਨਹੀਂ। ਭਗਤ ਰਵਿਦਾਸ ਜੀ ਕਹਿੰਦੇ ਹਨ-

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*

(ਅੰਗ ੬੫੯)

ਕੀ ਹੈ ਉਸ ਮਹਾਂਪੁਰਸ਼ ਦਾ ਕਰਮ ? ਦੇਖੋ ਉਸ ਦੀ ਕੋਈ ਉੱਚੀ ਇਮਾਰਤ ਨਹੀਂ। ਉਸ ਦੇ ਕੋਲ ਕੋਈ ਰਾਜ-ਭਾਗ ਨਹੀਂ। ਸਿਰਫ਼ ਲੋਕਾਂ ਦੇ ਘਰ ਵਿਚ ਮਰੇ ਹੋਏ ਪਸ਼ੂ ਢੋਂਦਾ ਹੈ ਤੇ ਪੈਰਾਂ ਦੇ ਜੋੜਿਆਂ ਨੂੰ ਗੰਢਦਾ ਹੈ। ਤੇ ਉਹ ਮਹਾਂਪੁਰਸ਼ ਜਦੋਂ ਪ੍ਰਮਾਤਮਾ ਨੂੰ ਪ੍ਰੀਤ ਕਰਦਾ ਹੈ ਤੇ ਜਿਹੜੇ ਉਸ ਦੇ ਅੰਦਰ ਦੇ ਵਲਵਲੇ ਹਨ, ਕਦੀ ਮਹਿਸੂਸ ਕਰਕੇ ਦੇਖੋ। ਕਹਿਣ ਲੱਗੇ, ਐ ਪ੍ਰਮਾਤਮਾ !

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*

ਮੈਂ ਤੇਰੇ ਨਾਲ ਸੱਚੀ ਪ੍ਰੀਤ ਕੀਤੀ ਹੈ। ਇਸ ਦਾ ਮਤਲਬ ਜੇ ਸੱਚੀ ਪ੍ਰੀਤ ਹੈ ਤਾਂ ਫਿਰ ਕੋਈ ਝੂਠੀ ਪ੍ਰੀਤ ਵੀ ਹੁੰਦੀ ਹੈ। ਜੇ ਸੱਚੀ ਬਾਣੀ ਹੈ ਤੇ ਫਿਰ ਇਸ਼ਾਰਾ ਕੀਤਾ ਕਿ ਕੱਚੀ ਵੀ ਬਾਣੀ ਹੈ। ਜੇ ਦਿਲੋਂ ਮੁਹੱਬਤ ਕਰਨ ਵਾਲੇ ਹਨ ਤਾਂ

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੨॥*

(ਅੰਗ ੪੮੮)

ਉਹ ਵੀ ਸੰਸਾਰ ਵਿਚ ਹਨ। ਭਗਤ ਜੀ ਨੇ ਕਿਹਾ, ਪ੍ਰਮਾਤਮਾ ! ਮੈਂ ਤੈਨੂੰ ਸੱਚੀ ਪ੍ਰੀਤ ਕੀਤੀ ਹੈ। ਝੂਠੀ ਪ੍ਰੀਤ ਕੀ ਹੈ ? ਗੁਰੂ ਤੇਗ਼ ਬਹਾਦਰ ਜੀ ਨੇ ਝੂਠੀ ਪ੍ਰੀਤ ਦਾ ਨਕਸ਼ਾ ਸਾਡੇ ਸਾਹਮਣੇ ਬਾਣੀ ਵਿਚ ਰੱਖਿਆ ਹੈ ਤੇ ਫ਼ੁਰਮਾਇਆ ਹੈ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥*

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤਿ॥੧॥*

(ਅੰਗ ੫੩੬)

ਝੂਠੀ ਪ੍ਰੀਤ ਹੈ ਕਿ ਦਿਖਾਣਾ ਕੁਝ ਤੇ ਕਮਾਉਣਾ ਕੁਝ, ਬੋਲਣਾ ਕੁਝ ਤੇ ਅਮਲ ਕੁਝ। ਸ਼ਾਇਦ ਇਹੀ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਜ਼ਫ਼ਰਨਾਮਾ ਲਿਖਿਆ ਤੇ ਆਪਣੀ ਕਲਮ ਨਾਲ ਇਕ ਸ਼ੇਅਰ ਉਹਨਾਂ ਨੇ ਔਰੰਗਜ਼ੇਬ ਨੂੰ ਮੁਖ਼ਾਤਬ ਕਰਕੇ ਸੱਚੀ ਪ੍ਰੀਤ ਸਬੰਧੀ ਕਿਹਾ ਕਿ ਤੂੰ ਆਪਣੇ ਆਪ ਨੂੰ ਸਮਰਾਟ ਸਮਝਦਾ ਹੈਂ, ਪਰ ਯਾਦ ਰੱਖੀਂ, ਮਰਦ ਬੰਦੇ ਦੁਨੀਆਂ ਵਿਚ ਉਹ ਹਨ ਜੋ ਆਪਣੀ ਜ਼ਬਾਨ ਤੋਂ ਕਹਿਣ, ਉਹੀ ਕੁਝ ਆਪਣੇ ਮਨ ਵਿਚ ਰੱਖਣ ਤੇ ਜੋ ਕੁਝ ਮਨ ਵਿਚ ਹੈ, ਉਹੀ ਜ਼ਬਾਨ ਤੋਂ ਕਹਿਣ। ਉਹ ਕਦੀ ਮਰਦ ਨਹੀਂ ਕਹਾ ਸਕਦੇ ਜਿਹੜੇ ਜ਼ਬਾਨ ਤੋਂ ਕੁਝ ਕਹਿੰਦੇ ਹਨ ਤੇ ਅੰਦਰ ਕੁਝ ਹੋਰ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਜਿਹਨਾਂ ਦੇ ਮੂੰਹ ਵਿਚ ਰੱਬ ਦੀ ਪ੍ਰੀਤ ਹੋਵੇ ਤੇ ਅੰਦਰ ਕਪਟ ਹੋਵੇ ਤਾਂ ਉਹ ਸਾਚੀ ਪ੍ਰੀਤਿ ਨਹੀਂ, ਉਸਨੂੰ ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ ਕਿ-

*ਰਹਤ ਅਵਰ ਕਛੁ ਅਵਰ ਕਮਾਵਤ॥*
*ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*

(ਅੰਗ ੨੬੯)

ਸਾਹਿਬ ਨੇ ਕਿਹਾ-

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*

ਮੈਂ ਤੈਨੂੰ ਸੱਚਾ ਪਿਆਰ ਕਰਦਾ ਹਾਂ। ਪਿਆਰਿਓ ! ਹਰ ਚੀਜ਼ ਦੀ ਦੁਨੀਆਂ ਵਿਚ ਹੱਦ ਹੈ, ਪਰ ਪ੍ਰੇਮ ਦੀ ਕੋਈ ਹੱਦ ਨਹੀਂ। ਦੁਨੀਆਂ ਵਿਚ ਹਰ ਚੀਜ਼ ਦਾ ਅੰਤ ਹੈ, ਪਰ ਪ੍ਰੇਮ ਦਾ ਕੋਈ ਅੰਤ ਨਹੀਂ। ਇਥੋਂ ਤੱਕ ਕਿ ਅਸੀਂ ਹਰ ਕਰਮ ਇਸ ਦੁਨੀਆਂ ਵਿਚ ਕਰਦੇ ਹਾਂ, ਜਿੰਨੀ ਦੇਰ ਤੱਕ ਪੰਜਾਂ ਤੱਤਾਂ ਦੇ ਸਰੀਰ ਵਿਚ ਹਾਂ, ਪਰ ਪ੍ਰੀਤ ਦਾ ਸੰਬੰਧ ਕੇਵਲ ਸਰੀਰ ਨਾਲ ਨਹੀਂ, ਹੋ ਸਕਦਾ ਹੈ ਸਰੀਰ ਚਿੱਖਾ ਵਾਲੇ ਪਾਸੇ ਜਾਂਦਾ ਹੋਵੇ ਤੇ ਜਿੰਦ ਦੀ ਪ੍ਰੀਤ ਪ੍ਰਮਾਤਮਾ ਦੀ ਗੋਦੀ ਵਿਚ ਜਾਵੇ।

ਇਕ ਦਰਵੇਸ਼ ਹੋਇਆ ਹੈ ਮਨਸੂਰ। ਬਗ਼ਦਾਦ ਦੀ ਧਰਤੀ 'ਤੇ ਇਹ ਸੂਫ਼ੀ ਦਰਵੇਸ਼ ਸ਼ਰ੍ਹਾ ਦੀਆਂ ਪਾਬੰਦੀਆਂ ਤੋਂ ਉੱਚਾ ਸੀ। ਇਸ ਨੇ ਆਪਣੀ ਜ਼ਬਾਨ ਤੋਂ ਇਕ ਸ਼ਬਦ ਕਿਹਾ - ਅਨਲ ਹੱਕ। ਅਨਲ ਹੱਕ ਦਾ ਅਰਥ ਮੈਂ ਖ਼ੁਦਾ ਹਾਂ। ਉਸ ਨੇ ਸ਼ਬਦ ਵਰਤਿਆ ਅਨਲ ਹੱਕ ਤੇ ਸ਼ਰਈ ਲੋਕਾਂ ਨੇ ਉਸ ਲਈ ਫ਼ਤਵਾ ਜਾਰੀ ਕਰ ਦਿੱਤਾ। ਉਹ ਫਤਵਾ ਸੀ ਕਿ ਇਸ ਫ਼ਕੀਰ ਨੂੰ ਚੁਰੱਸਤੇ ਵਿਚ ਖੜਾ ਕਰਕੇ ਪੱਥਰ ਮਾਰੇ ਜਾਣ। ਚੁਰੱਸਤੇ ਵਿਚ ਖਲ੍ਹਾਰ ਕੇ ਉਸ ਨੂੰ ਪੱਥਰ ਮਾਰਨ ਦੀ ਸਜ਼ਾ ਦਿੱਤੀ ਗਈ। ਜਿਉਂ-ਜਿਉਂ ਲੋਕ ਪੱਥਰ ਮਾਰਦੇ ਗਏ, ਤਿਉਂ-ਤਿਉਂ

ਮਨਸੂਰ ਹੱਸੀ ਜਾਏ। ਜਦੋਂ ਪੱਥਰ ਪੈਂਦੇ ਸਨ ਤਾਂ ਉਸ ਦੇ ਚਿਹਰੇ ਦੀ ਲਾਲੀ ਦੇਖਣ ਵਾਲੀ ਸੀ। ਇਸੇ ਹੀ ਭੀੜ ਵਿਚ ਇਕ ਸੱਜਣ ਲੰਘਿਆ। ਉਸਨੇ ਚਾਦਰ ਦੀ ਬੁੱਕਲ ਮਾਰੀ ਤੇ ਆਪਣੇ ਹੱਥ ਵਿਚੋਂ ਚਮੇਲੀ ਦਾ ਫੁੱਲ ਮਨਸੂਰ ਨੂੰ ਮਾਰਿਆ। ਜਦੋਂ ਫੁੱਲ ਉਸ ਦੇ ਮੂੰਹ 'ਤੇ ਵੱਜਾ ਤਾਂ ਖਿੜਖਿੜਾ ਕੇ ਹੱਸਣ ਵਾਲਾ ਫ਼ਕੀਰ ਧਾਹਾਂ ਮਾਰ ਕੇ ਰੋਣ ਲੱਗ ਪਿਆ। ਉਹ ਕੋਈ ਹੋਰ ਬੰਦਾ ਨਹੀਂ ਸੀ, ਉਸ ਦਾ ਇਕ ਮਹਿਰਮ ਸੀ, ਉਸ ਦਾ ਨਾਮ ਸੀ ਸ਼ਿਬਲੀ। ਮਨਸੂਰ ਰੋਇਆ ਤੇ ਸ਼ਿਬਲੀ ਨੇ ਕੋਲ ਖਲੋਤੇ ਕਿਹਾ ਕਿ ਇੰਨੇ ਪੱਥਰ ਤੈਨੂੰ ਵੱਜੇ, ਤੂੰ ਹੱਸ-ਹੱਸ ਕੇ ਪੱਥਰਾਂ ਦੇ ਜ਼ਖ਼ਮ ਸਹਿ ਗਿਆ ਤੇ ਮੈਂ ਤਾਂ ਫੁੱਲ ਮਾਰਿਆ ਹੈ, ਤੂੰ ਕਿਉਂ ਰੋ ਪਿਆ ? ਅੱਗੋਂ ਮਨਸੂਰ ਦਾ ਉੱਤਰ ਸੀ ਕਿ ਜਿਹੜੇ ਪੱਥਰ ਮਾਰਨ ਆਏ, ਇਹ ਨਾਵਾਕਫ਼ ਸਨ, ਇਹਨਾਂ ਨੂੰ ਕੋਈ ਪਤਾ ਨਹੀਂ ਕਿ ਮੇਰੇ ਅੰਦਰ ਦੀ ਅਵਸਥਾ ਕੀ ਹੈ ਤੇ ਜਿਹੜਾ ਜਾਣੂ ਨਾ ਹੋਵੇ, ਉਹ ਪੱਥਰ ਵੀ ਮਾਰ ਦੇਵੇ ਤਾਂ ਮੈਨੂੰ ਤਾਂ ਵੀ ਹੱਸੀ ਆਉਂਦੀ ਹੈ ਪਰ ਤੇਰੇ ਫੁੱਲ ਵੱਜੇ ਦੇਖ ਕੇ ਮੈਂ ਤਾਂ ਰੋਇਆ ਹਾਂ ਕਿ ਤੂੰ ਤਾਂ ਮੇਰਾ ਮਿੱਤਰ ਹੈਂ। ਮੇਰੇ ਅੰਦਰ ਦੀ ਅਵਸਥਾ ਨੂੰ ਜਾਣਦਾ ਹੈਂ। ਗੱਲ ਫੁੱਲ ਦੀ ਨਹੀਂ, ਦੁੱਖ ਇਸ ਚੀਜ਼ ਦਾ ਹੈ ਕਿ ਤੂੰ ਗਿਆਨਵਾਨ ਹੋ ਕੇ ਵੀ ਮਾਰਨ ਵਾਲਿਆਂ ਦੀ ਕਤਾਰ ਵਿਚ ਸ਼ਾਮਿਲ ਹੋ ਗਿਆ ਹੈਂ।

ਮਨਸੂਰ ਨੂੰ ਸੂਲੀ ਚਾੜ੍ਹਨ ਦਾ ਹੁਕਮ ਦਿੱਤਾ ਗਿਆ। ਸੂਲੀ ਚਾੜ੍ਹਨ ਤੋਂ ਪਹਿਲਾਂ ਉਸਨੂੰ ਪੂਰਾ ਦਿਨ ਬਗ਼ਦਾਦ ਦੇ ਚੁਰੱਸਤੇ ਵਿਚ ਬਿਠਾਇਆ ਗਿਆ। ਲੋਕਾਂ ਨੇ ਉਸ ਦੇ ਲਈ ਭੈੜੀ ਸ਼ਬਦਾਵਲੀ ਵਰਤੀ। ਅੱਜ ਸ਼ਾਮ ਢੱਲੀ ਤੇ ਜਦੋਂ ਲੋਕ ਘਰਾਂ ਨੂੰ ਚਲੇ ਗਏ ਤਾਂ ਇਕ ਸਿਆਣਾ ਪੁਰਸ਼ ਮਨਸੂਰ ਦੇ ਕੋਲ ਆਇਆ। ਉਸਨੇ ਕੋਲ ਬੈਠ ਕੇ ਮਨਸੂਰ ਨੂੰ ਕਿਹਾ, ਹੇ ਅੱਲਾਹ ਦੇ ਪਿਆਰੇ ! ਮੈਂ ਤਿੰਨ ਸਵਾਲ ਤੇਰੇ ਕੋਲ ਲੈ ਕੇ ਆਇਆ ਹਾਂ, ਕੀ ਇਹਨਾਂ ਤਿੰਨ ਸਵਾਲਾਂ ਦਾ ਤੇਰੇ ਕੋਲ ਉੱਤਰ ਹੈ ? ਮਨਸੂਰ ਨੇ ਕਿਹਾ, ਮੈਂ ਵਿਦਵਾਨ ਨਹੀਂ, ਮੈਂ ਗਿਆਨੀ ਨਹੀਂ, ਮੈਂ ਤਾਂ ਕੇਵਲ ਰੱਬ ਨੂੰ ਇਸ਼ਕ ਕਰਨ ਵਾਲਾ ਆਸ਼ਕ ਹਾਂ। ਜੇ ਰੱਬ ਨੂੰ ਇਸ਼ਕ ਕਰਨਾ ਹੈ ਤਾਂ ਦੇਖ ਜੋ ਕੁਝ ਮੇਰੇ ਨਾਲ ਹੋਇਆ ਹੈ, ਇਹੀ ਕੁਝ ਤੇਰੇ ਨਾਲ ਵਾਪਰ ਸਕਦਾ ਹੈ। ਪਰ ਉਹ ਕਹਿਣ ਲੱਗਾ ਕਿ ਮੈਂ ਤੇਰੇ ਕੋਲੋਂ ਤਿੰਨ ਪ੍ਰਸ਼ਨ ਪੁੱਛਣੇ ਚਾਹੁੰਦਾ ਹਾਂ, ਕੀ ਇਹਨਾਂ ਤਿੰਨ ਸਵਾਲਾਂ ਦਾ ਉੱਤਰ ਮੈਨੂੰ ਦੇਵੇਂਗਾ ? ਕਹਿਣ ਲੱਗਾ ਪੁੱਛ ?

ਪ੍ਰਸ਼ਨ ਕਰਨ ਵਾਲੇ ਨੇ ਪਹਿਲਾ ਸਵਾਲ ਪੁੱਛਿਆ ਕਿ ਦਾਨ ਦੀ ਹੱਦ ਕੀ ਹੈ ? ਉਸਨੇ ਦੂਜਾ ਸਵਾਲ ਪੁੱਛਿਆ, ਤਿਆਗ ਦੀ ਹੱਦ ਕੀ ਹੈ ? ਤੀਸਰਾ ਮੈਂ ਤੇਰੇ ਕੋਲੋਂ ਪ੍ਰਸ਼ਨ ਪੁੱਛਣਾ ਹੈ, ਮੈਨੂੰ ਇਕ ਗੱਲ ਦੱਸ ਕਿ ਪ੍ਰੇਮ ਦੀ ਹੱਦ ਕੀ ਹੈ ? ਮਨਸੂਰ ਨੇ ਤਿੰਨੇ ਪ੍ਰਸ਼ਨ ਸੁਣੇ ਤੇ ਕਹਿਣ ਲੱਗਾ, ਮੈਂ ਤੇਰੇ ਪ੍ਰਸ਼ਨਾਂ ਦਾ ਉੱਤਰ ਦੇਵਾਂਗਾ। ਦੋ ਸਵਾਲਾਂ ਦਾ ਉੱਤਰ ਮੈਂ ਤੈਨੂੰ ਇਸ ਵੇਲੇ ਹੀ ਦੇ ਸਕਦਾ ਹਾਂ, ਪਰ ਜਿਹੜਾ ਤੀਜਾ ਪ੍ਰਸ਼ਨ ਤੂੰ ਮੈਨੂੰ ਕੀਤਾ ਹੈ, ਇਸ ਦਾ ਉੱਤਰ ਕੱਲ ਨੂੰ ਸੂਲੀ ਚੜ੍ਹਦਿਆਂ ਤੈਨੂੰ ਮਿਲੇਗਾ। ਕਹਿਣ ਲੱਗਾ ਬਾਬਾ ਦੱਸ। ਮਨਸੂਰ ਨੇ ਕਿਹਾ ਕਿ ਜਦੋਂ ਮੇਰੇ ਨਾਲ ਕੋਈ ਗੱਲਬਾਤ ਕਰਦਾ ਹੈ ਤੇ ਮੈਂ ਫ਼ਕੀਰ ਹਾਂ, ਆਪਣੇ ਕੋਲੋਂ ਕੁਝ ਖਾਣ ਲਈ

ਉਸਨੂੰ ਦਿੰਦਾ ਹਾਂ। ਤੂੰ ਮੇਰੇ 'ਤੇ ਸਵਾਲ ਕੀਤੇ ਹਨ। ਪਹਿਲਾ ਤੇਰਾ ਸਵਾਲ ਹੈ ਦਾਨ ਦੀ ਹੱਦ ਕੀ ਹੈ ? ਤੇ ਮੈਂ ਆਪਣੇ ਕੋਲ ਇਕ ਰੋਟੀ ਦਾ ਟੁੱਕੜਾ ਕੱਲ ਸ਼ਾਮ ਦਾ ਸਾਂਭ ਕੇ ਰੱਖਿਆ ਹੈ। ਮੈਂ ਚਾਹੁੰਦਾ ਹਾਂ ਕਿ ਤੇਰੇ ਪਹਿਲੇ ਸਵਾਲ ਦੇ ਉੱਤਰ ਦੇਣ ਤੋਂ ਪਹਿਲਾਂ ਮੇਰਾ ਇਹ ਰੋਟੀ ਦਾ ਟੁੱਕੜਾ ਤੂੰ ਖਾ। ਪ੍ਰਸ਼ਨ ਕਰਨ ਵਾਲੇ ਨੇ ਕਿਹਾ, ਮੈਨੂੰ ਰੋਟੀ ਦੀ ਲੋੜ ਨਹੀਂ, ਮੈਂ ਖੋਜੀ ਹਾਂ ਤੇ ਕੁਝ ਲੱਭਣ ਆਇਆ ਹਾਂ। ਮਨਸੂਰ ਨੇ ਕਿਹਾ ਜੇ ਰੋਟੀ ਦਾ ਟੁੱਕੜਾ ਨਹੀਂ ਖਾ ਸਕਦਾ ਤਾਂ ਪਹਿਲੇ ਸਵਾਲ ਦਾ ਕੋਈ ਉੱਤਰ ਨਹੀਂ। ਉਸਨੇ ਕਿਹਾ ਚੱਲ ਦੇ। ਮਨਸੂਰ ਦਾ ਲਹੂ ਨਾਲ ਭਿੱਜਾ ਤਨ ਸੀ, ਉਸਨੇ ਅੱਧੀ ਰੋਟੀ ਉਸ ਦੇ ਹੱਥ 'ਤੇ ਰੱਖੀ ਤੇ ਕਹਿਣ ਲੱਗਾ ਕਿ ਇਸਨੂੰ ਚਬਾਅ ਜਾ। ਜਦੋਂ ਸਵਾਲ ਕਰਨ ਵਾਲੇ ਨੇ ਰੋਟੀ ਖਾਧੀ ਤਾਂ ਕਹਿਣ ਲੱਗਾ ਕਿ ਸੱਜਣਾ ! ਮੇਰੇ ਅਨੁਸਾਰ ਇਹ ਦਾਨ ਦੀ ਹੱਦ ਹੈ। ਪ੍ਰਸ਼ਨ ਵਾਲੇ ਨੇ ਕਿਹਾ ਕਿ ਖਾਧੀ ਅੱਧੀ ਰੋਟੀ ਤੇ ਦਾਨ ਦੀ ਹੱਦ ਕਿਵੇਂ ? ਉਹ ਕਹਿੰਦਾ ਹੈ, ਤੈਨੂੰ ਪਤਾ ਹੈ ਕਿ ਮੈਨੂੰ ਕਈ ਦਿਨ ਹੋ ਗਏ ਹਨ, ਪੀਣ ਲਈ ਪਾਣੀ ਤੱਕ ਨਹੀਂ ਦਿੱਤਾ ਗਿਆ, ਖਾਣ ਨੂੰ ਰੋਟੀ ਨਹੀਂ ਦਿੱਤੀ ਗਈ। ਕੱਲ ਸ਼ਾਮ ਨੂੰ ਇਕ ਹਮਦਰਦੀ ਕਰਨ ਵਾਲਾ ਮੈਨੂੰ ਅੱਧੀ ਰੋਟੀ ਦੇ ਗਿਆ ਤੇ ਮਨ ਵਿਚ ਆਇਆ ਕਿ ਮਨਸੂਰ ! ਤੂੰ ਤਾਂ ਦੁਨੀਆਂ ਵਿਚੋਂ ਕੱਲ-ਪਰਸੋਂ ਚਲੇ ਜਾਣਾ ਹੈ, ਇਹ ਰੋਟੀ ਦਾ ਟੁੱਕੜਾ ਸਾਂਭ ਕੇ ਰੱਖ। ਜਿਸਨੇ ਚਾਰ ਦਿਨ ਜੀਉਣਾ ਹੈ, ਇਹ ਰੋਟੀ ਦਾ ਟੁੱਕੜਾ ਕਿਸੇ ਜੀਉਣ ਵਾਲੇ ਨੂੰ ਦੇ ਦੇ। ਮੇਰੀ ਨਜ਼ਰ ਵਿਚ ਮੈਂ ਭੁੱਖਾ ਹਾਂ, ਦਾਨ ਦੀ ਹੱਦ ਇਹ ਹੈ ਕਿ ਕਈ ਦਿਨਾਂ ਦੀ ਰੋਟੀ ਨਹੀਂ ਮਿਲੀ ਤੇ ਅੱਧੀ ਰੋਟੀ ਮਿਲੀ ਤਾਂ ਮੈਂ ਆਪਣੇ ਮੂੰਹ ਵਿਚ ਨਾ ਪਾ ਕੇ ਤੇਰੇ ਮੂੰਹ ਵਿਚ ਪਾ ਦਿੱਤੀ। ਸੱਚ ਜਾਣੀ, ਇਹ ਦਾਨ ਦੀ ਹੱਦ ਹੈ।

ਉਹ ਫਿਰ ਕਹਿੰਦਾ ਹੈ ਕਿ ਫ਼ਕੀਰ ਬਾਬਾ ! ਤਿਆਗ ਦੀ ਹੱਦ ਕੀ ਹੈ ? ਮਨਸੂਰ ਨੇ ਕਿਹਾ, ਆਪਣੀਆਂ ਅੱਖਾਂ ਬੰਦ ਕਰ, ਮੈਂ ਤੈਨੂੰ ਤਿਆਗ ਦੀ ਹੱਦ ਦੱਸਦਾ ਹਾਂ। ਸਵਾਲ ਕਰਨ ਵਾਲੇ ਨੇ ਅੱਖਾਂ ਬੰਦ ਕੀਤੀਆਂ ਤੇ ਮਨਸੂਰ ਆਪਣੀ ਦੇਹ ਵਿਚੋਂ ਨਿਕਲ ਗਿਆ। ਉਹ ਕੋਈ ਆਮ ਬੰਦਾ ਨਹੀਂ ਸੀ। ਪ੍ਰਮਾਤਮਾ ਦੀ ਦਇਆ ਹੈ, ਉਹ ਆਪਣੀ ਮੌਜ ਵਿਚ ਆਉਣ ਤੇ ਸਰੀਰ ਨੂੰ ਛੱਡ ਕੇ ਜਿੱਥੇ ਮਰਜ਼ੀ ਚਲੇ ਜਾਣ ਦੀ ਤਾਕਤ ਰੱਖਦਾ ਸੀ। ਉਸਨੇ ਨੇਤਰ ਬੰਦ ਕੀਤੇ ਤੇ ਮਨਸੂਰ ਸਰੀਰ ਵਿਚੋਂ ਚਲਾ ਗਿਆ ਤੇ ਜਦੋਂ ਉਸ ਬੰਦੇ ਨੇ ਅੱਖਾਂ ਖੋਲ੍ਹੀਆਂ ਕਿ ਮਨਸੂਰ ਨੇ ਮੇਰੇ ਸਵਾਲ ਦਾ ਉੱਤਰ ਨਹੀਂ ਦਿੱਤਾ ਤਾਂ ਡਰ ਗਿਆ ਕਿ ਇਸਨੂੰ ਤਾਂ ਹਕੂਮਤ ਨੇ ਸਜ਼ਾ ਦਿੱਤੀ ਹੈ, ਕਿਤੇ ਮੈਂ ਨਾ ਫੜਿਆ ਜਾਵਾਂ। ਜਦੋਂ ਡਰਿਆ, ਅੱਖਾਂ ਖੋਲ੍ਹੀਆਂ ਤੇ ਮਨਸੂਰ ਇਕੋ ਦੱਮ ਉੱਠ ਕੇ ਬੈਠ ਗਿਆ। ਕਹਿਣ ਲੱਗਾ ਡਰ ਨਾ, ਤੂੰ ਪੁੱਛਿਆ ਤਿਆਗ ਦੀ ਹੱਦ ਕੀ ਹੈ ? ਜੇ ਫ਼ਕੀਰ ਆਪਣੇ ਤਿਆਗ ਵਾਲੇ ਪਾਸੇ ਤੁਰ ਪਵੇ ਤਾਂ ਯਾਦ ਰੱਖੀਂ ਆਪਣੇ ਤਨ ਨੂੰ ਵੀ ਇਸ ਤਰ੍ਹਾਂ ਤਿਆਗ ਸਕਦਾ ਹੈ। ਇਹ ਤਿਆਗ ਦੀ ਹੱਦ ਹੈ। ਉਸਨੇ ਕਿਹਾ, ਫਿਰ ਪ੍ਰੀਤ ਦੀ ਹੱਦ ਕੀ ਹੈ ? ਮਨਸੂਰ ਨੇ ਕਿਹਾ ਇਸਦਾ ਉੱਤਰ ਅੱਜ ਨਹੀਂ, ਇਸ ਦਾ ਉੱਤਰ ਕੱਲ ਨੂੰ ਕਤਲਗਾਹ ਵਿਚ ਆਈਂ, ਤੈਨੂੰ ਜ਼ਰੂਰ ਮਿਲੇਗਾ।

ਸਵਾਲ ਕਰਨ ਵਾਲਾ ਦੂਜੇ ਦਿਨ ਕਤਲਗਾਹ ਵਿਚ ਗਿਆ ਤੇ ਮਨਸੂਰ ਦੇ ਟੁੱਕੜੇ ਕਰਨ ਲੱਗੇ, ਪਰ ਜਿਉਂ-ਜਿਉਂ ਉਸ ਦੇ ਸਰੀਰ 'ਤੇ ਵਾਰ ਕਰਨ ਤਾਂ ਆਵਾਜ਼ ਆਵੇ-ਅਨਲ ਹੱਕ। ਪ੍ਰਮਾਤਮਾ ਦੀ ਆਵਾਜ਼ ਆਵੇ ਅਨਲ ਹੱਕ। ਸਵਾਲ ਕਰਨ ਵਾਲੇ ਕੋਲ ਆਵਾਜ਼ ਗਈ ਤੇ ਮਨਸੂਰ ਨੇ ਕਿਹਾ ਭੋਲਿਆ, ਅਜੇ ਵੀ ਤੈਨੂੰ ਉੱਤਰ ਨਹੀਂ ਮਿਲਿਆ ਕਿ ਪ੍ਰੀਤ ਦੀ ਹੱਦ ਕੀ ਹੈ, ਜਾ ਸਾਰੀ ਦੁਨੀਆਂ ਨੂੰ ਆਵਾਜ਼ ਦੇ ਕੇ ਕਹਿ ਦੇ ਕਿ ਹਰ ਚੀਜ਼ ਦੀ ਹੱਦ ਹੋ ਸਕਦੀ ਹੈ ਪਰ ਪ੍ਰੇਮ ਅਜਿਹਾ ਹੈ ਜਿਸ ਦੀ ਕੋਈ ਹੱਦ ਨਹੀਂ। ਤਨ ਦੇ ਟੁਕੜਿਆਂ ਤੋਂ ਬਾਅਦ ਵੀ ਟੁਕੜਿਆਂ ਵਿਚੋਂ ਪ੍ਰੇਮ ਦੀ ਆਵਾਜ਼ ਆਉਂਦੀ ਹੈ।

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*

(ਅੰਗ ੬੫੯)

ਪਹਿਲਾ ਸ਼ਬਦ ਸੀ-

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥..*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥੩॥*

(ਅੰਗ ੬੫੮)

ਗਿਰਵਰ ਦਾ ਅੱਖਰੀ ਅਰਥ ਹੁੰਦਾ ਹੈ ਪਹਾੜ। ਕਹਿਣ ਲੱਗੇ, ਐ ਪ੍ਰਮਾਤਮਾ ! ਭਗਵਾਨ ਜੀ ! ਤੂੰ ਪਹਾੜ ਦਾ ਰੂਪ ਧਾਰਨ ਕਰ, ਅਡੋਲ ਇਕ ਥਾਂ 'ਤੇ ਖੜਾ ਹੋ ਜਾ, ਪਰ ਯਾਦ ਰੱਖੀਂ, ਰਵਿਦਾਸ ਮੋਰ ਬਣ ਕੇ ਆਏਗਾ ਤੇ ਤੇਰੇ ਪਹਾੜ ਦੇ ਕੋਲ ਆ ਕੇ ਮੈਂ ਖ਼ੁਸ਼ੀ ਨਾਲ ਪੈਹਲਾਂ ਪਾਵਾਂਗਾ। ਇਥੇ ਪ੍ਰਸ਼ਨ ਉੱਠਿਆ ਕਿ ਮੋਰ ਤਾਂ ਪਹਾੜ ਕੋਲ ਪਹੁੰਚ ਸਕਦਾ ਹੈ, ਪਰ ਜੇ ਪ੍ਰਮਾਤਮਾ ਚੰਦਰਮਾ ਬਣ ਗਿਆ, ਚੰਦਰਮਾ ਕੋਲ ਕਿਵੇਂ ਪਹੁੰਚੇਗਾ ? ਕਹਿਣ ਲੱਗੇ ਭਗਵਾਨ ! ਤੂੰ ਚੰਦਰਮਾ ਬਣ, ਮੈਂ ਚਕੋਰ ਬਣ ਕੇ ਸਾਰੀ ਸਾਰੀ ਰਾਤ ਤੈਨੂੰ ਦੇਖੀ ਜਾਵਾਂਗਾ। ਤੁਸੀਂ ਦੀਵੇ ਦਾ ਰੂਪ ਧਾਰਨ ਕਰੋ ਤੇ ਮੈਂ ਬੱਤੀ ਬਣ ਕੇ ਤੇਰੇ ਵਿਚ ਸੜਨ ਆਵਾਂਗਾ, ਕਿਉਂਕਿ ਦੀਵੇ ਤੇ ਬੱਤੀ ਦੀ ਆਪਸੀ ਬੜੀ ਸਾਂਝ ਹੈ। ਦੇਖੀਂ ਤੂੰ ਦੀਵਾ ਬਣੀਂ, ਰਵਿਦਾਸ ਦਾ ਅੰਦਰ ਬੱਤੀ ਦੀ ਤਰ੍ਹਾਂ ਤੇਰੇ ਵਿਚ ਸਮਾਏਗਾ। ਅਗਲੀ ਤੁੱਕ ਹੈ ਕਿ ਜੇ ਤੁਸੀਂ ਤੀਰਥ ਬਣ ਜਾਉ ਤਾਂ ਮੈਂ ਯਾਤਰੀ ਬਣ ਕੇ ਤੇਰੇ ਦਰਸ਼ਨ ਕਰਨ ਆਵਾਂਗਾ। ਤੂੰ ਕਿਤੇ ਵੀ ਚਲਾ ਜਾਵੇਂ, ਰਵਿਦਾਸ ਤੈਨੂੰ ਪ੍ਰੀਤ ਦੇ ਨਾਲ ਜ਼ਰੂਰ ਪੁਕਾਰੇਗਾ। ਰੱਬ ਮੇਹਰ ਕਰੇ, ਉਸ ਪਿਆਰੇ ਦਾ ਨਾਮ ਜੀਭ ਤੋਂ

ਨਾ ਜਾਏ ਤੇ ਜਿਸ ਦਿਨ ਪਿਆਰੇ ਦਾ ਨਾਮ ਜੀਭ ਤੋਂ ਚਲਾ ਗਿਆ, ਤਾਂ ਕਹਿਣ ਲੱਗੇ, ਉਸ ਦਿਨ ਜਿੰਦ ਨੂੰ ਸਰੀਰ ਵਿਚੋਂ ਕੱਢ ਕੇ ਲੈ ਜਾਈਂ, ਤੇਰੇ ਨਾਮ ਤੋਂ ਬਿਨਾਂ ਦੁਨੀਆਂ 'ਤੇ ਜੀਅ ਕੇ ਲੈਣਾ ਕੀ ਹੈ। ਜਿਹੜੇ ਪ੍ਰੀਤ ਦੇ ਸ਼ਬਦ ਸੁਣੇ ਹਨ, ਇਹ ਸੁਣ ਕੇ ਹੀ ਤਾਂ ਮਿਲਣ ਦਾ ਚਾਅ ਪੈਦਾ ਹੁੰਦਾ ਹੈ। ਗੁਰੂ ਜੀ ਨੇ ਤਾਂ ਬਾਣੀ ਵਿਚ ਕਿਹਾ ਹੈ-

*ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ॥*

(ਅੰਗ ੪੦੫)

ਜਿਹੜੇ ਪਿਆਰ ਕਰਦੇ ਹਨ ਉਹਨਾਂ ਨੂੰ ਗੁਰੂ ਜੀ ਨੇ ਕਿਹਾ ਕਿ ਜਿਹੜੇ ਪਿਆਰ ਕਰਦੇ ਹਨ, ਉਹਨਾਂ ਨੂੰ ਦੇਖ ਕੇ ਮਨ ਵਿਚ ਚਾਅ ਆਇਆ ਕਿ ਕਦੀ ਮੈਂ ਵੀ ਪਿਆਰ ਨੂੰ ਪਾ ਸਕਾਂ। ਪਿਆਰਿਉ ! ਆਉ ਅਸੀਂ ਵੀ ਸਾਰੇ ਯਤਨ ਕਰੀਏ।

ਭਗਤ ਰਵਿਦਾਸ ਜੀ ਦਾ ਇਕ ਸ਼ਬਦ ਆਉਂਦਾ ਹੈ। ਮੱਛੀ ਪਾਣੀ ਵਿਚ ਰਹਿੰਦੀ ਹੈ। ਪਾਣੀ ਉਸ ਦੀ ਜ਼ਿੰਦਗੀ ਹੈ। ਪਾਣੀ ਤੋਂ ਬਾਹਰ ਕੱਢੋ ਤਾਂ ਮੱਛੀ ਤੜਫਦੀ ਹੈ। ਕੀ ਸਰੀਰ ਦੇ ਟੁੱਕੜੇ ਹੋਣ ਤੋਂ ਬਾਅਦ ਪ੍ਰੀਤ ਨਾਲ ਨਹੀਂ ਜਾਂਦੀ ? ਮੱਛੀ ਨੂੰ ਪਾਣੀ ਵਿਚੋਂ ਕੱਢਿਆ। ਇਨਸਾਨ ਨੇ ਉਸ ਦੇ ਟੁੱਕੜੇ ਕੀਤੇ। ਬੱਲਦੇ ਹੋਏ ਚੁਲ੍ਹੇ ਦੀ ਅੱਗ ਦੀਆਂ ਲਾਟਾਂ 'ਤੇ ਰੱਖ ਕੇ ਉਸਨੂੰ ਤੇਲ ਵਿਚ ਰੱਖ ਕੇ ਭੁੰਨ ਦਿੱਤਾ। ਇੰਨਾ ਅੱਗ ਵਿਚ ਭੁੰਨਿਆ ਕਿ ਉਸਨੂੰ ਸਲਾਖਾਂ 'ਤੇ ਟੰਗ ਕੇ ਉਸ ਦੇ ਟੁਕੜਿਆਂ ਦਾ ਪਾਣੀ ਵੀ ਸੁਕਾਅ ਦਿੱਤਾ। ਫਿਰ ਦੰਦਾਂ ਦੇ ਨਾਲ ਉਸ ਮੱਛੀ ਦੇ ਟੁਕੜੇ ਚਬਾਅ ਕੇ ਆਪਣੇ ਪੇਟ ਵਿਚ ਲੈ ਗਿਆ। ਪਰ ਰਾਤ ਨੂੰ ਜਦੋਂ ਸੁੱਤਾ ਤੇ ਆਵਾਜ਼ ਮਾਰ ਕੇ ਘਰਦਿਆਂ ਨੂੰ ਕਹਿੰਦਾ ਹੈ ਕਿ ਅੱਜ ਪਾਣੀ ਮੇਰੇ ਸਿਰਹਾਣੇ ਰੱਖਿਉ। ਸੌਂਦਾ ਤਾਂ ਅੱਗੇ ਵੀ ਰਾਤ ਉਸੇ ਮੰਜੇ 'ਤੇ ਸੀ ਪਰ ਅੱਜ ਰਾਤ ਉੱਠ ਕੇ ਦੋ ਚਾਰ ਵਾਰੀ ਪਾਣੀ ਪੀਤਾ, ਕਿਉਂ ? ਕਹਿਣ ਲੱਗੇ ਕਿ ਅਸਲ ਵਿਚ ਤੂੰ ਨਹੀਂ ਪਾਣੀ ਪੀਂਦਾ ਪਿਆ, ਜਿਹੜੀ ਮੱਛੀ ਪਾਣੀ ਨੂੰ ਪ੍ਰੀਤ ਕਰਦੀ ਸੀ, ਸੱਚ ਜਾਣੀ, ਤੇਰੇ ਅੰਦਰ ਗਈ ਵੀ ਉਹ ਪਾਣੀ ਨੂੰ ਅਵਾਜ਼ਾਂ ਮਾਰਦੀ ਹੈ। ਜੇ ਮੱਛੀ ਦੇ ਟੁੱਕੜੇ ਪਾਣੀ ਨੂੰ ਅਵਾਜ਼ਾਂ ਮਾਰਦੇ ਹਨ ਤਾਂ ਸਿੱਖਾ ! ਤੂੰ ਅੰਦਰ ਤੋਂ ਪ੍ਰੀਤ ਕਰਕੇ ਦੇਖ, ਜਿੱਥੋਂ ਤੂੰ ਲੰਘ ਜਾਏਂਗਾ, ਤੇਰੇ ਪੈਰਾਂ ਕੋਲੋਂ ਵੀ ਪਾਣੀ ਦੀਆਂ ਅਵਾਜ਼ਾਂ ਆਉਣਗੀਆਂ। ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ-

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥*

(ਅੰਗ ੬੫੮)

ਪ੍ਰੀਤ ਬੜੀ ਵੱਡੀ ਚੀਜ਼ ਹੈ। ਬਾਣੀ ਵਿਚ ਬੇਅੰਤ ਸ਼ਬਦ ਅਜਿਹੇ ਹਨ ਜਿਹੜੇ ਪ੍ਰੀਤ ਦੀ ਜਾਚਨਾ ਲਈ ਕੀਤੇ ਗਏ ਹਨ ਕਿ ਮੈਨੂੰ ਰੱਬ ਦਾ ਪਿਆਰ ਮਿਲ ਜਾਏ। ਗੁਰੂ ਅਰਜਨ ਦੇਵ ਜੀ ਨੇ ਕੀ ਇਹ ਪ੍ਰੀਤ ਦਾ ਸੰਕਲਪ ਨਹੀਂ ਲਿਆ ਕਿ-

*ਖੰਭ ਵਿਕਾਂਦੜੇ ਜੇ ਲਹਾਂ ਘਿਨਾ ਸਾਵੀ ਤੋਲਿ॥*

ਕਿਤੇ ਖੰਭ ਮਿਲ ਜਾਣ, ਆਪਣੇ ਬਦਲੇ ਖੰਭ ਖ਼ਰੀਦ ਲਵਾਂ-

*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥*

(ਅੰਗ ੧੪੨੬)

ਹਜ਼ੂਰ ਨੇ ਕਿਹਾ-

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥੧॥*

(ਅੰਗ ੧੦੯੪)

ਤੇਰੇ ਦਰਸ਼ਨ ਹੋ ਜਾਣ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰੀਤ ਨੂੰ ਕਿਹਾ ਹੈ ਕਿ-

*ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*

(ਤ੍ਵਪ੍ਰਸਾਦਿ ਸ੍ਵਯੇ)

ਜਿਸਨੇ ਅੰਦਰੋਂ ਪਿਆਰੇ ਨੂੰ ਪਿਆਰ ਕੀਤਾ, ਉਸਨੇ ਉਸਨੂੰ ਪਾ ਲਿਆ। ਸਤਿਗੁਰੂ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕਾ ਫਤਹਿ॥

☆☆☆

# ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਯਾਤਰਾ

ਪਰਮ ਸਨਮਾਨ ਯੋਗ ਸਮਰੱਥ, ਪ੍ਰਤੱਖ ਅਤੇ ਪ੍ਰਗਟ ਗੁਰਾਂ ਕੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹਜ਼ੂਰ ਦਸਮੇਸ਼ ਪਿਤਾ ਜੀ ਦਾ ਪ੍ਰਕਾਸ਼ ਦਿਵਸ ਆਪ ਬੜੀ ਪ੍ਰੇਮ ਭਾਵਨਾ ਨਾਲ ਮਨਾ ਰਹੇ ਹੋ। ਦਸਮੇਸ਼ ਸਤਿਗੁਰੂ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਸੱਚਖੰਡਿ ਸ੍ਰੀ ਹਜ਼ੂਰ ਸਾਹਿਬ ਜੀ ਦੀ ਧਰਤੀ 'ਤੇ ਜੋਤੀ ਜੋਤ ਪਿਆਨਾ ਕੀਤਾ। ਉਹਨਾਂ ਦਾ ਪਾਵਨ ਪਵਿੱਤਰ ਜੀਵਨ, ਮਨ ਦੀ ਇਕ ਇੱਛਾ ਸੀ ਕਿ ਪਟਨਾ ਸਾਹਿਬ ਦੀ ਧਰਤੀ ਤੋਂ ਨਾਂਦੇੜ ਤੱਕ ਦੀ ਧਰਤੀ ਦਾ ਜੋ ਸਫ਼ਰ ਹੈ, 42 ਸਾਲ ਦੀ ਆਰਬਲਾ ਹੈ ਤੇ ਹਰ ਇਕ ਅਸਥਾਨ ਉੱਤੇ ਹਜ਼ੂਰ ਨੇ ਅਨੋਖੇ ਹੀ ਕੌਤਕ ਵਰਤਾਏ ਹਨ ਤੇ ਜਿਨ੍ਹਾਂ ਨੂੰ ਪੜ੍ਹ ਸੁਣ ਕੇ ਅਤੇ ਅਸਥਾਨਾਂ ਦੇ ਦਰਸ਼ਨ ਕਰ, ਮਨੁੱਖ ਦੀ ਅਕਲ ਹੈਰਾਨ ਵੀ ਹੁੰਦੀ ਹੈ ਤੇ ਆਤਮਕ ਸ਼ਾਂਤੀ ਦਾ ਸਕੂਨ ਵੀ ਮਿਲਦਾ ਹੈ। ਦਸਮੇਸ਼ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਜੋ ਆਪਣੇ ਹੀ ਸਬੰਧ ਵਿਚ ਬਚਨ ਉਚਾਰਨ ਕੀਤੇ ਹਨ, ਆਪਾਂ ਸ਼ੁਰੂਆਤ ਉਹਨਾਂ ਹੀ ਬਚਨਾਂ ਤੋਂ ਕਰਨੀ ਹੈ। ਜਦੋਂ ਅਸੀਂ ਪੜ੍ਹਦੇ ਹਾਂ ਤਾਂ ਗੁਰਦੇਵ ਨੇ ਆਪਣੀ ਰਸਨਾ ਤੋਂ ਇਹ ਬਚਨ ਕਹੇ-

*ਤਾਤ ਮਾਤ ਮੁਰ ਅਲਖ ਅਰਾਧਾ॥*
*ਬਹੁ ਬਿਧਿ ਜੋਗ ਸਾਧਨਾ ਸਾਧਾ॥*
*ਤਿਨ ਜੋ ਕਰੀ ਅਲਖ ਕੀ ਸੇਵਾ॥*
*ਤਾ ਤੇ ਭਏ ਪ੍ਰਸੰਨ ਗੁਰਦੇਵਾ॥*

ਇਸ ਦੇ ਅੱਖਰੀ ਅਰਥ ਬੜੇ ਸਰਲ ਹਨ। ਸਤਿਕਾਰ ਯੋਗ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਅਤੇ ਸਨਮਾਨ ਯੋਗ ਮਾਤਾ ਗੁਜਰੀ ਜੀ ਨੇ ਉਸ ਪਰੀਪੂਰਨ ਪ੍ਰਮਾਤਮਾ ਅਕਾਲ ਪੁਰਖ ਵਾਹਿਗੁਰੂ ਜੀ ਦੀ ਅਰਾਧਨਾ ਕੀਤੀ। ਉਹਨਾਂ ਦੀ ਅਰਾਧਨਾ, ਉਹਨਾਂ ਦੀ ਸਾਧਨਾ, ਉਹਨਾਂ

ਦੀ ਪ੍ਰੇਮਾ ਭਗਤੀ ਤੋਂ ਅਕਾਲ ਪੁਰਖ ਵਾਹਿਗੁਰੂ ਜੀ ਅੱਤ ਦੇ ਪ੍ਰਸੰਨ ਹੋਏ।

*ਤਿਨ ਪ੍ਰਭ ਜਬ ਆਇਸ ਮੁਹਿ ਦੀਆ॥*

ਜਦੋਂ ਉਸ ਪਰਮ ਪਿਤਾ ਪ੍ਰਮਾਤਮਾ ਨੇ ਆਗਿਆ ਦਿੱਤੀ,

*ਤਬ ਹਮ ਜਨਮ ਕਲੂ ਮਹਿ ਲੀਆ॥*

ਅਗਲਾ ਬਚਨ ਹੈ-

*ਚਿਤ ਨਾ ਭਯੋ ਹਮਰੋ ਆਵਨ ਕਹ॥*
*ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹ॥*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*
*ਇਮ ਕਹਿਕੈ ਇਹ ਲੋਕ ਪਠਾਯੋ॥*

ਉਸ ਪਰੀਪੂਰਨ ਪ੍ਰਮਾਤਮਾ ਦੇ ਚਰਨਾਂ ਵਿਚ ਸੁਰਤ ਜੁੜੀ, ਉਸ ਪ੍ਰਮਾਤਮਾ ਨੇ ਇਹ ਕਹਿ ਕੇ ਭੇਜਿਆ ਕਿ-

*ਮੈਂ ਅਪਨਾ ਸੁਤ ਤੋਹਿ ਨਿਵਾਜਾ॥*
*ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*
*ਜਾਹਿ ਤਹਾਂ ਤੈ ਧਰਮੁ ਚਲਾਇ॥*
*ਕਬੁਧਿ ਕਰਨ ਤੇ ਲੋਕ ਹਟਾਇ॥*

ਹਜ਼ੂਰ ਨੇ ਜਦੋਂ ਇਹ ਬਚਨ ਕਹੇ ਫਿਰ ਉਹਨਾਂ ਨੇ ਆਪਣੇ ਸੰਸਾਰ ਦੇ ਜੀਵਨ ਦੀ ਆਰੰਭਤਾ ਕਿਵੇਂ ਕੀਤੀ, ਇਸ ਬਾਰੇ ਤਿੰਨ ਚਾਰ ਤੁੱਕਾਂ ਹੋਰ ਹਨ ਬਚਿੱਤਰ ਨਾਟਕ ਵਿਚ। ਹਜ਼ੂਰ ਕਹਿੰਦੇ ਹਨ-

*ਮੁਰ ਪਿਤ ਪੂਰਬ ਕੀਯਸਿ ਪਿਆਨਾ॥*

ਮੇਰੇ ਪਿਤਾ ਜੀ ਤੇ ਮਾਤਾ ਜੀ ਨੇ ਪੂਰਬ ਵਾਲੇ ਪਾਸੇ ਨੂੰ ਪਿਆਨਾ ਕੀਤਾ।

*ਭਾਂਤਿ ਭਾਂਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥*
*ਪੁੰਨ ਦਾਨ ਦਿਨ ਕਰਤ ਬਿਤਏ॥*
*ਤਹੀਂ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸ਼ਹਿਰ ਬਿਖੈ ਭਵ ਲਯੋ॥*

ਆਪ ਸਭ ਜਾਣਕਾਰ ਹੋ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਦੀ ਆਮਦ ਹੋਈ ਹੈ। ਪਟਨਾ ਸਾਹਿਬ ਤੋਂ ਸ਼ੁਰੂਆਤ ਹੈ। ਗੁਰੂ ਗੋਬਿੰਦ ਰਾਏ ਜੀ ਦੇ ਪ੍ਰਕਾਸ਼ ਵੇਲੇ ਧੰਨ ਗੁਰੂ

ਤੇਗ਼ ਬਹਾਦਰ ਸਾਹਿਬ ਪਟਨਾ ਸਾਹਿਬ ਦੀ ਧਰਤੀ 'ਤੇ ਨਹੀਂ ਸਨ। ਸਤਿਕਾਰ ਯੋਗ ਮਾਤਾ ਜੀ ਨੇ ਅਤੇ ਦਾਦੀ ਜੀ ਨੇ ਪਾਲਣਾ ਕੀਤੀ ਹੈ। ਇਸੇ ਹੀ ਪਟਨਾ ਸਾਹਿਬ ਦੀ ਧਰਤੀ 'ਤੇ ਹਜ਼ੂਰ ਨੇ ਅਨੇਕਾਂ ਜਗਿਆਸੂਆਂ ਨੂੰ ਆਪਣੀ ਬਾਲ-ਆਰਬਲਾ ਦੇ ਵਿਚ ਆਤਮਕ ਰੱਸ ਦੀਆਂ ਦਾਤਾਂ ਬਖ਼ਸ਼ੀਆਂ। ਪਟਨਾ ਸਾਹਿਬ ਰਹਿਮਤਾਂ ਕੀਤੀਆਂ, ਪਰ ਬਾਲ ਉਮਰ ਵਿਚ ਪਕੜ ਕੋਈ ਨਹੀਂ। ਉਹ ਜਗਤ ਤਮਾਸ਼ਾ ਦੇਖਣ ਆਏ ਹਨ ਤੇ ਯਾਦ ਰੱਖੋ ਤਮਾਸ਼ਾ ਦੇਖਣ ਵਾਲਾ ਕਦੀ ਤਮਾਸ਼ੇ ਨੂੰ ਫੜਦਾ ਨਹੀਂ। ਜਗਤ ਦਾ ਤਮਾਸ਼ਾ ਦੇਖਣ ਆਏ ਗੁਰੂ ਗੋਬਿੰਦ ਰਾਏ ਬਾਲ ਉਮਰ ਵਿਚ ਹੱਥਾਂ ਵਿਚ ਸੋਨੇ ਦੇ ਕੰਗਨ ਪਾਏ ਹਨ ਤੇ ਗੰਗਾ ਦਾ ਨਿਰੰਤਰ ਪ੍ਰਵਾਹ ਚੱਲ ਰਿਹਾ ਹੈ। ਅੱਜ ਮਨ ਵਿਚ ਇਕ ਸੋਚ ਆਈ ਕਿ ਬਚਪਨ ਵਿਚ ਕੰਗਨ ਹੱਥ ਵਿਚ ਪਾਏ ਸਨ ਤੇ ਆਪਣੇ ਹੱਥਾਂ ਨਾਲ ਕੰਗਨ ਗੰਗਾ ਦੇ ਡੂੰਘੇ ਪਾਣੀ ਵਿਚ ਸੁੱਟੇ ਸਨ ਤੇ ਜਦੋਂ ਨਾਂਦੇੜ ਪਹੁੰਚਦੇ ਹਨ ਤਾਂ ਬਾਦਸ਼ਾਹ ਹੀਰਾ ਭੇਟ ਕਰਦਾ ਹੈ ਤੇ ਆਪ ਜੀ ਆਪਣੇ ਹੱਥਾਂ ਨਾਲ ਉਸਨੂੰ ਗੋਦਾਵਰੀ ਦੇ ਪਾਣੀ ਵਿਚ ਸੁੱਟਦੇ ਹਨ। ਪਕੜ ਨਹੀਂ, ਨਾ ਬਚਪਨ ਵਿਚ, ਨਾ ਨਾਂਦੇੜ ਦੀ ਧਰਤੀ 'ਤੇ ਪਿਆਨਾ ਕਰਦਿਆਂ। ਹਜ਼ੂਰ ਕ੍ਰਿਪਾਲੂ ਜੀ ਨੇ ਆਪਣੇ ਹੱਥਾਂ ਨਾਲ ਕੰਗਨ ਸੁੱਟੇ ਤੇ ਜੇ ਪੁੱਛਿਆ ਤਾਂ ਦੂਜਾ ਕੰਗਨ ਆਪਣੇ ਹੱਥ ਤੋਂ ਲਾਹ ਕੇ ਮਾਤਾ ਜੀ ਦੇ ਸਾਹਮਣੇ ਵਗਾਅ ਕੇ ਕਿਹਾ, ਮਾਂ! ਜਿੱਥੇ ਇਹ ਕੰਗਨ ਸੁੱਟਿਆ ਹੈ, ਪਹਿਲਾਂ ਵੀ ਇਥੇ ਸੁੱਟਿਆ ਸੀ।

ਹਜ਼ੂਰ ਪਟਨਾ ਸਾਹਿਬ ਦੀ ਧਰਤੀ ਤੋਂ ਚੱਲੇ ਹਨ। ਰਸਤੇ ਵਿਚ ਸਿੱਖ ਸੰਗਤਾਂ ਨੇ ਦਰਸ਼ਨ ਦੀਦਾਰ ਕੀਤੇ ਹਨ ਤੇ ਜਿੱਥੇ ਇਕ ਵਾਰੀ ਗਏ ਹਨ, ਉੱਥੇ ਫਿਰ ਵਾਪਿਸ ਸਰੀਰਕ ਤੌਰ 'ਤੇ ਫੇਰਾ ਨਹੀਂ ਪਾਇਆ। ਪਟਨਾ ਸਾਹਿਬ ਤੋਂ ਚੱਲਦਿਆਂ ਜਿੰਨੇ ਵੀ ਭਾਵਨਾ ਵਾਲੇ ਆਏ, ਉਹਨਾਂ ਨੂੰ ਇਕੋ ਗੱਲ ਕਹੀ ਕਿ ਜਿਸ ਅਵਸਥਾ ਵਿਚ ਤੁਹਾਨੂੰ ਅੰਦਰ ਦਾ ਰੱਸ ਮਿਲਿਆ ਹੈ, ਉਸ ਨੇਮ ਨੂੰ ਟੁੱਟਣ ਨਾ ਦਿਉ। ਉਹ ਰੱਸ ਕਦੀ ਵੀ ਤੁਹਾਡੇ ਕੋਲ ਸੁੱਕੇਗਾ ਨਹੀਂ। ਜਿਸ ਗੰਗਾ ਦੇ ਕਿਨਾਰੇ ਬੈਠ ਤੈਨੂੰ ਰੱਸ ਮਿਲਿਆ ਹੈ, ਤੂੰ ਰੋਜ਼ ਆਪਣਾ ਨੇਮ ਉਥੇ ਨਿਭਾਈਂ, ਤੈਨੂੰ ਝਲਕ ਮਿਲੇਗੀ। ਰਾਜੇ ਨੂੰ ਤੇ ਰਾਣੀ ਨੂੰ ਕਿਹਾ, "ਤੁਸੀਂ ਰੋਜ਼ ਭਾਵਨਾ ਨਾਲ ਪ੍ਰਸ਼ਾਦ ਪਾਣੀ ਤਿਆਰ ਕਰਕੇ ਛਕਾਇਉ। ਨੇਮ ਨਾ ਟੁੱਟਣ ਦਿਉ, ਉਹਨਾਂ ਬੱਚਿਆਂ ਵਿਚ ਮੈਂ ਹੋਵਾਂਗਾ।" ਨਵਾਬ ਨੂੰ ਕਿਹਾ ਕਿ ਸੰਗਤ ਵਿਚ ਜਾ ਕੇ ਬਾਣੀ ਦਾ ਪਾਠ ਸੁਣਿਉ। ਬਾਣੀ ਦਾ ਪਾਠ ਸੁਣੋਗੇ ਤਾਂ ਮੇਰੇ ਦੀਦਾਰ ਹੋਣਗੇ ਤੇ ਪਟਨਾ ਸਾਹਿਬ ਦੀ ਸੰਗਤ ਨੂੰ ਇਹ ਸ਼ਬਦ ਕਹਿ ਦਿੱਤੇ ਕਿ ਸਤਿਸੰਗਤ ਸਵੇਰੇ ਸ਼ਾਮ ਕਰਨਾ। ਸਤਿਸੰਗਤ ਵਿਚ ਜੁੜਿਆਂ ਹੋਇਆਂ ਨੂੰ ਗੁਰੂ ਦੀ ਕ੍ਰਿਪਾ ਮਿਲੇਗੀ।

ਹਜ਼ੂਰ ਇਸ ਤੋਂ ਅੱਗੇ ਆਏ। ਜਦੋਂ ਅਸੀਂ ਬਚਿੱਤਰ ਨਾਟਕ ਪੜ੍ਹਦੇ ਹਾਂ ਤਾਂ ਉਸ ਤੋਂ ਅਗਲੀਆਂ ਤੁਕਾਂ ਵੱਲ ਧਿਆਨ ਦੇਣਾ-

*ਤਹੀਂ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸ਼ਹਿਰ ਬਿਖੈ ਭਵ ਲਯੋ॥*

ਪਟਨੇ ਤੋਂ ਬਾਅਦ ਕਹਿਣ ਲੱਗੇ-

*ਮੱਦ੍ਰ ਦੇਸ ਹਮਕੋ ਲੇ ਆਏ॥*

ਪਟਨਾ ਸਾਹਿਬ ਦੀ ਧਰਤੀ ਤੋਂ ਵੱਖ-ਵੱਖ ਪੜਾਅ ਕਰਦਿਆਂ ਹਜ਼ੂਰ ਕਹਿ ਰਹੇ ਹਨ ਕਿ ਸਾਨੂੰ ਮਧਰ ਦੇਸ਼ ਇਸ ਮਿੱਠੀ ਧਰਤੀ 'ਤੇ ਲੈ ਆਏ।

*ਭਾਂਤਿ ਭਾਂਤਿ ਦਾਈਅਨਿ ਦੁਲਰਾਏ॥*

ਬੜੇ ਚਾਅ, ਬੜੇ ਦੁਲਾਰ ਕੀਤੇ।

*ਕੀਨੀ ਅਨਿਕ ਭਾਂਤਿ ਤਨ ਰੱਛਾ॥*
*ਦੀਨੀ ਭਾਂਤਿ ਭਾਂਤਿ ਕੀ ਸਿੱਛਾ॥*

ਹਜ਼ੂਰ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆ ਗਏ। ਜਦੋਂ ਆਨੰਦਪੁਰ ਆਉਂਦੇ ਹਨ ਤਾਂ ਅਗਲੀਆਂ ਤੁੱਕਾਂ ਲਿਖੀਆਂ-

*ਜਬ ਹਮ ਧਰਮ ਕਰਮ ਮੋ ਆਏ॥*
*ਦੇਵਲੋਕ ਤਬ ਪਿਤਾ ਸਿਧਾਏ॥*

ਆਨੰਦਪੁਰ ਸਾਹਿਬ ਦੀ ਧਰਤੀ 'ਤੇ ਪਹੁੰਚਦਿਆਂ ਹੀ ਕੁਝ ਸਮਾਂ ਬਤੀਤ ਹੋਇਆ ਤੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੀਨਾਂ ਦੀ, ਮਜ਼ਲੂਮਾਂ ਦੀ ਖ਼ਾਤਰ ਤੇ ਖ਼ਾਸ ਕਰਕੇ ਤਿਲਕ ਅਤੇ ਜੰਞੂ ਦੀ ਖ਼ਾਤਰ ਰੋਂਦੇ ਹੋਇਆਂ ਦੇ ਅੱਥਰੂ ਪੂੰਝਣ ਲਈ ਆਪਣੇ ਆਪ ਨੂੰ ਕੁਰਬਾਨ ਕਰਨ ਲਈ ਦਿੱਲੀ ਲੈ ਗਏ। ਹਜ਼ੂਰ ਗੁਰੂ ਗੋਬਿੰਦ ਰਾਏ ਜੀ ਦੇ ਕੋਲ ਕੇਵਲ ਪਿਤਾ ਗੁਰੂ ਦਾ ਸੀਸ ਹੀ ਆਇਆ ਹੈ। ਆਨੰਦਪੁਰ ਸਾਹਿਬ ਪਹੁੰਚ ਗਏ। ਪਿਤਾ ਜੀ ਦੇ ਸੀਸ ਦਾ ਸਸਕਾਰ ਕੀਤਾ। ਉਸ ਤੋਂ ਅੱਗੇ ਬਚਿੱਤਰ ਨਾਟਕ ਵਿਚ ਇਕ ਹੋਰ ਬਚਨ ਲਿਖਿਆ ਹੈ। ਆਨੰਦਪੁਰ ਸਾਹਿਬ ਰਹਿੰਦਿਆਂ-

*ਦੇਸ਼ ਚਾਲ ਹਮ ਤੇ ਪੁੰਨ ਭਈ॥*
*ਸ਼ਹਿਰ ਪਾਵਟੇ ਕੀ ਸੁਧ ਲਈ॥*

ਸਮਾਂ ਆਇਆ ਤੇ ਆਨੰਦਪੁਰ ਸਾਹਿਬ ਦੀ ਧਰਤੀ ਨੂੰ ਤਿਆਗ ਕੇ ਹਜ਼ੂਰ ਪਉਂਟਾ ਸਾਹਿਬ ਦੀ ਧਰਤੀ 'ਤੇ ਪਹੁੰਚ ਗਏ।

*ਕਲੰਦਰੀ ਤੱਟ ਕਰੇ ਬਿਲਾਸਾ॥*

ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਕਹਿ ਰਹੇ ਹਨ ਕਿ ਪਉਂਟਾ ਸਾਹਿਬ ਪਹੁੰਚੇ ਤੇ ਪਉਂਟੇ ਦਾ ਅੱਖਰੀ ਅਰਥ ਹੈ ਪੈਰ ਟਿਕਾਉਣ ਜਿੰਨੀ ਥਾਂ। ਪਉਂਟਾ ਸਾਹਿਬ ਗਏ ਤੇ ਜਮਨਾ ਦਾ ਨਿਰੰਤਰ ਪ੍ਰਵਾਹ ਚੱਲ ਰਿਹਾ ਹੈ। ਉਥੇ ਅਨੇਕਾਂ ਤਰ੍ਹਾਂ ਦੇ ਅਸੀਂ ਚੋਜ ਕੀਤੇ, ਅਨੇਕਾਂ ਉਥੇ ਤਮਾਸ਼ੇ ਦੇਖੇ।

*ਅਨਿਕ ਭਾਂਤ ਕੇ ਪੇਖ ਤਮਾਸ਼ਾ॥*
*ਤਿਹ ਕੇ ਸਿੰਘ ਘਣੇ ਚੁਣ ਮਾਰੇ॥*

ਕਹਿੰਦੇ ਹਨ, ਉਥੇ ਸ਼ੇਰਾਂ ਦਾ ਸ਼ਿਕਾਰ ਕੀਤਾ।

*ਰੋਜ਼ ਰੀਛ ਬਹੁ ਭਾਂਤ ਬਿਦਾਰੇ॥*

ਸ਼ੇਰਾਂ, ਰਿੱਛਾਂ ਅਤੇ ਖ਼ੂਨਖ਼ਾਰ ਜੰਗਲੀ ਜਾਨਵਰਾਂ ਦਾ ਪਉਂਟਾ ਸਾਹਿਬ ਰਹਿ ਕੇ ਅਸੀਂ ਸ਼ਿਕਾਰ ਕੀਤਾ। ਬੜੇ ਸੁੱਖ ਨਾਲ ਟਿੱਕੇ ਸਾਂ। ਮੇਰੇ ਚੋਜੀ ਪ੍ਰੀਤਮ ਗੁਰੂ ਗੋਬਿੰਦ ਰਾਏ ਜੀ ਨੇ ਅਕਾਲ ਉਸਤਤ ਵਿਚ ਬਾਣੀ ਉਚਾਰਨ ਕੀਤੀ ਹੈ। ਜਿਹੜੇ ਸ਼ਬਦ ਆਪ ਰੋਜ਼ ਸਵੱਯੇ ਪੜ੍ਹਦੇ ਹੋ-

*ਸ੍ਰਾਵਗ ਸੁੱਧ ਸਮੂਹ ਸਿਧਾਨ ਕੇ*
*ਦੇਖਿ ਫਿਰਿਓ ਘਰ ਜੋਗ ਜਤੀ ਕੇ॥*

ਇਹ ਕਲੰਦਰੀ ਤੱਟ ਦੇ ਕਿਨਾਰੇ 'ਤੇ ਬਾਣੀ ਉਚਾਰਨ ਕੀਤੀ। ਜਦੋਂ ਆਪ ਜੀ ਇਹ ਪੜ੍ਹਦੇ ਹੋ-

*ਪ੍ਰਣਵੋ ਆਦਿ ਏਕੰਕਾਰਾ॥*
*ਜਲ ਥਲ ਮਹੀਅਲ ਕੀਉ ਪਸਾਰਾ॥*

ਇਹ ਅਕਾਲ ਦੀ ਉਸਤਤ ਹਜ਼ੂਰ ਨੇ ਉਥੇ ਕੀਤੀ। ਜਦੋਂ ਬਚਨ ਪੜ੍ਹਦੇ ਹਾਂ-

*ਜਲੇ ਹਰੀ॥ ਥਲੇ ਹਰੀ॥*
*ਉਰੇ ਹਰੀ॥ ਬਨੇ ਹਰੀ॥*
*ਗਿਰੇ ਹਰੀ॥ ਗੁਫੇ ਹਰੀ।*

ਇਹ ਸਾਰੇ ਬਚਨ ਹਜ਼ੂਰ ਨੇ ਉਥੇ ਉਚਾਰਨ ਕੀਤੇ।

*ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਨ ਹੈ॥*
*ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥*

ਅਚਨਚੇਤ ਹਜ਼ੂਰ ਨੇ ਕਿਹਾ ਕਿ ਇਕ ਘਟਨਾ ਵਾਪਰ ਗਈ। ਕਹਿੰਦੇ ਹਨ ਕਿ ਫਤਿਹ ਚੰਦ ਰਾਜਾ ਜਿਸਨੂੰ ਅਸੀਂ ਦਿਲੋਂ ਪਿਆਰ ਕਰਦੇ ਹਾਂ, ਜਿਸ ਦੀ ਬੱਚੀ ਲਈ ਹਜ਼ੂਰ ਨੇ ਆਪਣੇ ਕੋਲੋਂ ਤੰਬੋਲ ਵੀ ਭੇਜਿਆ। ਪਉਂਟਾ ਸਾਹਿਬ ਰਹਿੰਦਿਆਂ ਕਹਿਣ ਲੱਗੇ ਕਿ ਫਤਿਹ ਚੰਦ ਦਾ ਰਿਸ਼ਤਾ ਭੀਮ ਚੰਦ ਦੇ ਲੜਕੇ ਨਾਲ ਹੋਇਆ ਤੇ ਵਿਆਹ ਤੋਂ ਬਾਅਦ ਫਤਿਹ ਸ਼ਾਹ ਰਾਜਾ ਬਿਨਾਂ ਮਤਲਬ ਤੋਂ ਸਾਡੇ ਨਾਲ ਗ਼ੁੱਸੇ ਹੋ ਗਿਆ। ਉਥੇ ਫਿਰ ਹਜ਼ੂਰ ਨੇ ਪਹਿਲੀ ਜੰਗ ਲੜੀ ਤੇ ਉਹ ਅਸੀਂ ਬਚਿੱਤਰ ਨਾਟਕ ਵਿਚ ਪੜ੍ਹਦੇ ਹਾਂ-

*ਜਬੈ ਬਾਨ ਲਾਗਿਉ॥*
*ਤਬੈ ਰੋਸ ਜਾਗਿਉ॥*

ਹਰੀ ਚੰਦ ਦਾ ਤੀਰ ਵੱਜਾ। ਉਸਨੇ ਤਿੰਨ ਤੀਰ ਚਲਾਏ। ਪਹਿਲਾ ਘੋੜੇ ਕੋਲੋਂ ਨਿਕਲਿਆ। ਦੂਜਾ ਹਜ਼ੂਰ ਦੇ ਕੰਨ ਕੋਲੋਂ ਨਿਕਲ ਗਿਆ। ਤੀਜਾ ਪੇਟੀ ਵਿਚ ਵੱਜਾ। ਥੋੜੀ ਜਿਹੀ ਚੁੰਜ ਹਜ਼ੂਰ ਦੇ ਪਵਿੱਤਰ ਦੇਹ ਨੂੰ ਸਪਰਸ਼ ਕੀਤੀ ਤੇ ਜਦੋਂ ਉਸ ਤੀਰ ਨੂੰ ਪੁੱਟਿਆ ਤਾਂ ਕਹਿਣ ਲੱਗੇ ਕਿ ਹੁਣ ਤਾਂ ਬੱਸ-

*ਜਬੈ ਬਾਨ ਲਾਗਿਉ॥*
*ਤਬੈ ਰੋਸ ਜਾਗਿਉ॥*

ਇਥੇ ਪਉਂਟਾ ਸਾਹਿਬ ਕਿਹਾ ਸੀ-

*ਭਈ ਜੀਤ ਮੇਰੀ॥*
*ਕ੍ਰਿਪਾ ਕਾਲ ਕੇਰੀ॥*

ਪਉਂਟਾ ਸਾਹਿਬ ਹਜ਼ੂਰ ਜਿੱਤ ਕੇ ਆਏ। ਇਥੇ ਹੀ ਹਜ਼ੂਰ ਦੇ ਗ੍ਰਹਿ ਮਾਤਾ ਸੁੰਦਰੀ ਜੀ ਦੀ ਕੁੱਖ ਤੋਂ ਬਾਬਾ ਅਜੀਤ ਸਿੰਘ ਜੀ ਦਾ ਜਨਮ ਹੋਇਆ ਹੈ। ਸਤਿਗੁਰੂ ਪਉਂਟਾ ਸਾਹਿਬ ਦੀ ਧਰਤੀ ਤੋਂ ਬਾਅਦ ਫਿਰ ਆਨੰਦਪੁਰ ਸਾਹਿਬ ਆ ਗਏ। ਇਸ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਹਜ਼ੂਰ ਨੇ ਪਹੁੰਚ ਕੇ ਇਥੇ ਮਹੱਲੇ ਕੱਢੇ। ਇਥੇ ਹੋਲੀ ਦੀ ਥਾਂ 'ਤੇ ਹੋਲਾ ਖੇਡਿਆ ਗਿਆ। ਗੁਰਦੇਵ ਜੀ ਨੇ ਆਪਣੇ ਹੱਥਾਂ ਵਿਚ ਇਕ ਰੰਗ ਫੜਿਆ ਹੈ ਜਿਹੜਾ ਸਿਰਫ਼ ਸ਼ਰਧਾ ਵਾਲਿਆਂ ਨੂੰ ਦਿੱਸਦਾ ਹੈ। ਇਹ ਭਾਈ ਨੰਦ ਲਾਲ ਜੀ ਦੇ ਬਚਨ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਪਿਚਕਾਰੀ ਹੈ। ਕਹਿੰਦੇ ਹਨ, ਉਹ ਪਿਚਕਾਰੀ ਬਖ਼ਸ਼ੀਸ਼ ਦੀ ਹੈ, ਅਸੀਸ ਦੀ ਹੈ। ਜਿਸ ਦੇ ਸੀਸ ਉੱਤੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਹੱਥ ਨਾਲ ਗੁਲਾਲ ਸੁੱਟ ਦੇਣ, ਉਹ ਸਿਰ ਤੋਂ ਪੈਰਾਂ ਤੱਕ ਰੂਹਾਨੀਅਤ ਵਿਚ ਰੰਗਿਆ ਜਾਂਦਾ ਹੈ ਤੇ ਜਿਸਨੂੰ ਪਿਚਕਾਰੀ ਦੀਆਂ ਚਾਰ ਕੁ ਬੂੰਦਾਂ ਮਿਲ ਜਾਣ, ਉਸ ਦਾ ਲੋਕ ਤੇ ਪ੍ਰਲੋਕ ਹੀ ਸੁਗੰਧਤ ਹੋ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਭਰੀ ਹੋਈ ਪਿਚਕਾਰੀ ਜਾਫਰੀ ਰੰਗ ਵਿਚ ਭਰੀ ਹੈ। ਹਰ ਬੇ-ਰੰਗੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਰੂਹਾਨੀਅਤ ਵਿਚ ਰੰਗ ਦਿੱਤਾ। ਹਜ਼ੂਰ ਦੇ ਹੱਥ ਵਿਚ ਰੂਹਾਨੀਅਤ ਦਾ ਗੁਲਾਲ ਹੈ। ਜ਼ਮੀਨ ਤੋਂ ਲੈ ਕੇ ਆਸਮਾਨ ਤੱਕ ਜਿੱਧਰ ਗੁਰੂ ਗੋਬਿੰਦ ਸਿੰਘ ਜੀ ਹੱਥ ਖੋਲ੍ਹਦੇ ਹਨ, ਰੂਹਾਨੀਅਤ ਦੇ ਗੁਲਾਲ ਨਾਲ ਜ਼ਮੀਨ ਤੇ ਆਸਮਾਨ ਦੋਨੋਂ ਰੰਗੇ ਗਏ।

ਹੋਲਾ ਮਹੱਲਾ ਸ਼ੁਰੂ ਹੋਇਆ। ਸਮਾਂ ਆਇਆ, ਆਨੰਦਪੁਰ ਸਾਹਿਬ ਦੀ ਧਰਤੀ 'ਤੇ ਇਕ ਅਨੋਖੀ ਘਟਨਾ ਵਾਪਰੀ। ਮੇਰੇ ਗੁਰੂ ਜੀ ਨੇ ਉਹ ਲੋਕ ਜਿਹੜੇ ਰੁੱਲਦੇ ਸਨ, ਜਿੰਨ੍ਹਾਂ ਨੂੰ ਹਿੰਦੁਸਤਾਨ ਵਿਚ ਕੋਈ ਪੁੱਛਦਾ ਨਹੀਂ ਸੀ, ਆਨੰਦਪੁਰ ਸਾਹਿਬ ਖਲੋ ਕੇ ਕਿਹਾ ਸੀ-

*ਇਨਹੀ ਕੋ ਸਰਦਾਰ ਬਨਾਊਂ॥*

*ਤਬੈ ਗੋਬਿੰਦ ਸਿੰਘ ਨਾਮ ਕਹਾਊਂ॥*

ਹਜ਼ੂਰ ਨੇ ਕਿਹਾ ਕਿ ਇਹ ਸਿੱਖ ਜਿਹੜੇ ਅੱਜ ਅੰਮ੍ਰਿਤ ਦੀ ਦਾਤ ਲੈਣ ਲੱਗੇ ਹਨ, ਇਹਨਾਂ ਦੇ ਬਜ਼ੁਰਗਾਂ ਨੇ ਅੱਜ ਤੱਕ ਬਾਕੀਆਂ ਨੂੰ ਸਰਦਾਰ ਤੇ ਚੌਧਰੀ ਕਿਹਾ ਹੈ ਤੇ ਜਿਹੜੀ ਦਾਤ ਮੈਂ ਅੱਜ ਦੇਣ ਲੱਗਾ ਹਾਂ, ਅਕਾਲ ਪੁਰਖ ਦੇ ਹੁਕਮ ਨਾਲ ਇਸ ਦਾਤ ਤੋਂ ਬਾਅਦ ਜਿਨ੍ਹਾਂ ਨੂੰ ਇਹ ਸਰਦਾਰ ਕਹਿੰਦੇ ਸਨ, ਅੱਜ ਤੋਂ ਇਹਨਾਂ ਨੂੰ ਉਹੀ ਸਰਦਾਰ ਲੋਕ ਝੁੱਕ ਕੇ ਸਿੱਜਦੇ ਕਰਿਆ ਕਰਨਗੇ। ਇਤਿਹਾਸ ਦਾ ਉਹ ਸ਼ਬਦ-

*ਇਨ ਗਰੀਬ ਸਿੰਘਨ ਕੋ ਦੇਹੁ ਪਾਤਸ਼ਾਹੀ॥*
*ਜੇ ਯਾਦ ਕਰੇ ਹਮਰੀ ਗੁਰਿਆਈ॥*

ਕਦੀ ਬੈਠਣਗੇ ਤਾਂ ਯਾਦ ਕਰਨਗੇ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਿੰਨੀਆਂ ਕੁ ਸਾਡੇ 'ਤੇ ਬਖਸ਼ਿਸ਼ਾਂ ਕੀਤੀਆਂ। ਭਗਤ ਰਵਿਦਾਸ ਜੀ ਨੇ ਇਕ ਸ਼ਬਦ ਕਿਹਾ ਹੈ। ਅਕਸਰ ਕੀਰਤਨ ਵਿਚ ਪੜ੍ਹਿਆ ਜਾਂਦਾ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*

(ਅੰਗ ੧੧੦੬)

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਰੁਲਣ ਵਾਲਿਆਂ ਨੂੰ ਕੇਵਲ ਆਪਣੇ ਗਲੇ ਨਾਲ ਨਹੀਂ ਲਾਇਆ, ਸਗੋਂ ਅੰਮ੍ਰਿਤ ਦੀ ਦਾਤ ਦੇ ਕੇ ਆਨੰਦਪੁਰ ਸਾਹਿਬ ਇਹ ਬਚਨ ਕਹੇ-

*ਖਾਲਸਾ ਗੁਰੁ, ਗੁਰੂ ਹੈ ਖਾਲਸਾ॥*

ਅੰਮ੍ਰਿਤ ਦੀ ਦਾਤ ਦਿੱਤੀ ਗਈ। ਇਸੇ ਆਨੰਦਪੁਰ ਸਾਹਿਬ ਵਿਚ ਸੁੱਖ ਵੱਸਦਿਆਂ ਉਹ ਵੀ ਸਮਾਂ ਆਇਆ ਜਦੋਂ ਆਨੰਦਪੁਰ ਸਾਹਿਬ ਦੇ ਘੇਰੇ ਪਾਏ ਗਏ। ਉਸ ਵਿਚ ਪਹਾੜੀ ਰਾਜਿਆਂ ਨੇ, ਉਸ ਵਿਚ ਸੂਬੇ ਸਰਹੰਦ ਨੇ, ਲਾਹੌਰ ਨੇ, ਜੰਮੂ ਨੇ, ਮਲੇਰ ਕੋਟਲੀਆਂ ਨੇ ਅਤੇ ਅਨੇਕਾਂ ਪਹਾੜੀਆਂ ਨੇ ਚੌਗਿਰਦੇ ਘੇਰੇ ਪਾਈ ਰੱਖੇ। ਕਈ ਮਹੀਨੇ ਨਿਕਲ ਗਏ। ਹਜ਼ੂਰ ਨੇ ਅਖ਼ੀਰ ਇਹਨਾਂ ਦੀਆਂ ਕਸਮਾਂ, ਇਹਨਾਂ ਦੀਆਂ ਮਿੰਨਤਾਂ ਨੂੰ ਸਿੱਖਾਂ ਦੇ ਕਹਿਣ 'ਤੇ ਪ੍ਰਵਾਨ ਕਰਕੇ ਆਨੰਦਪੁਰ ਸਾਹਿਬ ਦੀ ਧਰਤੀ ਨੂੰ ਛੱਡ ਦਿੱਤਾ। ਗੁਰਬਖਸ਼ ਉਦਾਸੀ ਨੂੰ ਪਿੱਛੇ ਹਜ਼ੂਰ ਥਾਪ ਗਏ। ਉਥੇ ਇਕੋ ਗੱਲ ਕਹੀ ਕਿ ਜਿੱਥੇ ਪਿਤਾ ਜੀ ਦੇ ਸੀਸ ਦਾ ਸਸਕਾਰ ਕੀਤਾ ਹੈ, ਇੱਥੇ ਝਾੜੂ ਲਾਉਂਦਾ ਰਹੀਂ ਤੇ ਦੀਵਾ ਬੱਤੀ ਜ਼ਰੂਰ ਕਰੀਂ। ਉਸ ਨੇ ਪੁੱਛਿਆ, ਮਹਾਰਾਜ ! ਆਪ ਚੱਲੇ ਹੋ, ਇੰਨਾ ਘੇਰਾ ਪਿਆ ਹੈ, ਇਸ ਥਾਂ ਦਾ ਬਣੇਗਾ ਕੀ ? ਕਹਿਣ ਲੱਗੇ, ਤੂੰ ਦੀਵਾ

ਬੱਤੀ ਕਰੀਂ, ਸਮਾਂ ਆਏਗਾ ਇਸ ਅਸਥਾਨ ਦੇ ਘਰ ਘਰ ਦੇ ਉੱਤੇ ਗੁਰੂ ਕਾ ਨਿਸ਼ਾਨ ਝੁੱਲਿਆ ਕਰੇਗਾ।

ਹਜ਼ੂਰ ਨੇ ਆਨੰਦਪੁਰ ਸਾਹਿਬ ਛੱਡ ਕੇ ਸਰਸਾ ਪਾਰ ਕੀਤਾ। ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਗੁਰਦੇਵ ਚੱਲਦੇ ਹੋਏ ਚਮਕੌਰ ਦੀ ਧਰਤੀ 'ਤੇ ਪਹੁੰਚੇ। ਉਸ ਗੜ੍ਹੀ ਨੂੰ ਦੇਖ ਕੇ ਮੁਖ 'ਤੇ ਲਾਲੀ ਆਈ ਸੀ ਤੇ ਜੇ ਪੁੱਛਿਆ ਸੀ, ਮਹਾਰਾਜ ! ਇਸ ਇਮਾਰਤ ਨੂੰ ਇੰਨਾ ਰੀਝ ਨਾਲ ਕਿਉਂ ਦੇਖਦੇ ਹੋ ? ਤਾਂ ਆਪ ਨੇ ਸ਼ਬਦ ਕਿਹਾ ਸੀ-

*ਜਿਸ ਖਿੱਤੇ ਮੇ ਹਮ ਕਹਤੇ ਥੇ ਆਨਾ ਹੈ, ਯੇਹ ਵਹੀ ਹੈ।*
*ਕੱਲ ਲੁੱਟ ਕੇ ਜਿਸ ਜਗ੍ਹਾ ਸੇ ਜਾਨਾ ਹੈ, ਯੇਹ ਵਹੀ ਹੈ।*
*ਜਿਸ ਜਗ੍ਹਾ ਪੇ ਬੱਚੋਂ ਕੋ ਕਟਾਨਾ ਹੈ, ਯੇਹ ਵਹੀ ਹੈ।*
*ਮਿੱਟੀ ਕਹਿ ਦੇਤੀ ਹੈ ਠਿਕਾਨਾ, ਯੇਹ ਵਹੀ ਹੈ।*

ਸੰਸਾਰ ਦਾ ਅਦੁੱਤੀ ਜੰਗ ਹੋਇਆ। ਹਜ਼ੂਰ ਦੇ ਪੰਜਾਂ ਪਿਆਰਿਆਂ ਵਿਚੋਂ ਤਿੰਨ ਪਿਆਰੇ ਸ਼ਹੀਦ ਹੋਏ। ਦੋ ਲਾਲ ਅੱਖਾਂ ਦੇ ਸਾਹਮਣੇ ਸ਼ਹੀਦ ਹੋਏ। ਹਜ਼ੂਰ ਨੇ ਚਮਕੌਰ ਦੀ ਗੜ੍ਹੀ ਨੂੰ ਖ਼ਾਲਸੇ ਦੀ ਬੇਨਤੀ ਪ੍ਰਵਾਨ ਕਰਕੇ ਜਦੋਂ ਛੱਡਿਆ ਤੇ ਸਤਿਗੁਰੂ ਇਸ ਤੋਂ ਅੱਗੇ ਮਾਛੀਵਾੜੇ ਨੂੰ ਚਲੇ ਗਏ। ਸ਼ਾਇਦ ਇਹੀ ਕਾਰਨ ਹੈ ਕਿ ਜਿਨ੍ਹਾਂ ਥਾਵਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਲੰਘ ਕੇ ਗਏ, ਉਸ ਦੀ ਖ਼ਾਕ ਅੱਜ ਵੀ ਮਨੁੱਖ, ਖ਼ਾਸ ਕਰਕੇ ਸਿੱਖ ਆਪਣੇ ਮਸਤਕ 'ਤੇ ਲਾਉਂਦਾ ਹੈ। ਅੱਲਾ ਯਾਰ ਖ਼ਾਂ ਜੋਗੀ ਨੇ ਚਮਕੌਰ ਸਾਹਿਬ ਦੇ ਦਰਸ਼ਨ ਕੀਤੇ ਤੇ ਉਸਨੇ ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਲਈ ਕਹੇ। ਚਮਕੌਰ ਦੀ ਗੜ੍ਹੀ ਵਿਚ ਲੜੇ ਹੋਏ ਯੁੱਧ ਲਈ ਮੇਰਾ ਖ਼ਿਆਲ ਹੈ ਇਸ ਤੋਂ ਵੱਡੇ ਕੋਈ ਸ਼ਰਧਾ ਦੇ ਸੁਮਨ ਨਹੀਂ ਹੋਣਗੇ। ਉਹ ਕਹਿੰਦਾ ਹੈ ਕਿ ਇਥੇ ਲੋਕ ਪ੍ਰਚਾਰ ਕਰਦੇ ਹਨ ਕਿ ਕੋਈ ਗੰਗਾ ਦਾ ਇਸ਼ਨਾਨ ਕਰੇ, ਪਵਿੱਤਰ ਤੀਰਥ ਹੈ। ਕੋਈ ਪਰਿਆਗ ਰਾਜ ਇਸ਼ਨਾਨ ਕਰੇ, ਪਾਪ ਉਤਰਦੇ ਹਨ। ਕੋਈ ਕਹਿੰਦਾ ਹੈ ਕਿ ਸਰਸਵਤੀ ਇਸ਼ਨਾਨ ਦਾਨ ਕਰੇ ਤਾਂ ਇਸ ਦੇ ਪਾਪ ਉਤਰਨਗੇ। ਉਹ ਕਹਿੰਦਾ ਹੈ, ਦੁਨੀਆਂ ਦੇ ਲੋਕੋ ! ਜੇ ਹਿੰਦੁਸਤਾਨ ਵਿਚ ਕੋਈ ਪਾਕ ਪਵਿੱਤਰ ਅਸਥਾਨ ਹੈ, ਸ਼ਹੀਦਾਂ ਨਾਲ ਸਬੰਧਿਤ ਉਸ ਦਾ ਅਕੀਦਾ ਹੈ ਤਾਂ ਉਹ ਕਹਿੰਦਾ ਹੈ-

*ਬਸ ਹਿੰਦ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਯਹਾਂ ਖ਼ੁਦਾ ਕੇ ਲੀਏ।*
*ਚਮਕ ਹੈ ਮੇਹਰ ਕੀ ਚਮਕੌਰ ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਸਿਤਾਰੇ ਬਨ ਕੇ ਗਏ ਆਸਮਾਨ ਕੇ ਲੀਏ।*

ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ, ਮਾਛੀਵਾੜੇ ਦੇ ਜੰਗਲ ਵਿਚ ਆ ਗਏ। ਅੱਜ ਹਜ਼ੂਰ ਦਾ ਪਰਿਵਾਰ ਨਾਲ ਨਹੀਂ, ਪਰ ਯਾਦ ਰੱਖਿਉ, ਮਿੱਤਰ ਪਿਆਰੇ ਦੀ ਯਾਦ ਸੀਨੇ ਵਿਚ

ਸਮਾਈ ਬੈਠੇ ਹਨ। ਮਾਛੀਵਾੜੇ ਦੇ ਜੰਗਲ ਵਿਚ ਵੀ ਚੋਜੀ ਪ੍ਰੀਤਮ ਇਹੀ ਗਾ ਰਹੇ ਹਨ-

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਸੰਖੇਪ ਵਿਚ ਇਥੇ ਮਾਛੀਵਾੜੇ ਪੰਜ ਪਿਆਰਿਆਂ ਵਿਚੋਂ ਦੋ ਪਿਆਰੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਹਜ਼ੂਰ ਦੇ ਚਰਨਾਂ ਵਿਚ ਆਏ। ਤੀਸਰੇ ਹਨ ਭਾਈ ਮਾਨ ਸਿੰਘ। ਮਾਛੀਵਾੜੇ ਤੋਂ ਹਜ਼ੂਰ ਤੁਰਦਿਆਂ ਹੋਇਆਂ ਮਾਲਵੇ ਦੀ ਧਰਤੀ 'ਤੇ ਜਦੋਂ ਪ੍ਰਵੇਸ਼ ਕਰਦੇ ਹਨ ਅਤੇ ਰਾਏ ਕੱਲੇ ਕੋਲ ਪਹੁੰਚਦੇ ਹਨ ਤਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਮਿਲਦੀ ਹੈ। ਪੁੱਤਰਾਂ ਦੀ ਸ਼ਹਾਦਤ ਨੂੰ ਸੁਣਦੇ ਹਨ। ਵੱਡਿਆਂ ਦੀ ਸ਼ਹਾਦਤ ਅੱਖਾਂ ਨਾਲ ਦੇਖੀ ਤੇ ਛੋਟਿਆਂ ਦੀ ਕੰਨਾਂ ਨਾਲ ਸੁਣੀ, ਪਰ ਪੁੱਤਰਾਂ ਦੀ ਸ਼ਹਾਦਤ ਸੁਣਨ ਤੋਂ ਬਾਅਦ ਵੀ ਅਕਾਲ ਪੁਰਖ ਦਾ ਸ਼ੁਕਰ ਕਰਦੇ ਹਨ ਤੇ ਹਿੰਦੁਸਤਾਨ ਦੇ ਬਾਦਸ਼ਾਹ ਨੂੰ ਮੁਖ਼ਾਤਬ ਕਰਕੇ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੀ ਧਰਤੀ 'ਤੇ ਇਕ ਚਿੱਠੀ ਲਿਖਦੇ ਹਨ। ਹਜ਼ੂਰ ਲਖੀ ਜੰਗਲ ਵਿਚ ਮੇਹਰ ਕਰ ਰਹੇ ਹਨ, ਪਰ ਸੂਬਾ ਸਰਹੰਦ ਦੇ ਅੰਦਰ ਦੀ ਅੱਗ ਅਜੇ ਸ਼ਾਂਤ ਨਹੀਂ ਹੋਈ। ਉਸ ਨੇ ਹਜ਼ੂਰ ਨੂੰ ਖ਼ਤਮ ਕਰਨ ਲਈ ਆਪਣੀ ਫ਼ੌਜ ਦੀ ਕੁੰਮਕ ਫਿਰ ਪਿੱਛੇ ਚਾੜ੍ਹੀ ਹੈ। ਦਾਤਾਰ ਜੀ ਖਿਦਰਾਣੇ ਦੀ ਢਾਬ 'ਤੇ ਪਹੁੰਚੇ। ਮਝੈਲ ਚੌਧਰੀ ਇਥੇ ਆ ਕੇ ਮਿਲੇ। ਮੁਕਤਸਰ ਦੀ ਜੰਗ ਹੋਈ। ਭਾਈ ਮਹਾਂ ਸਿੰਘ ਦੇ ਸਾਥੀਆਂ ਨੇ ਸ਼ਹਾਦਤ ਦਾ ਜਾਮ ਪੀਤਾ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਦੀ ਫਤਿਹ ਹੋਈ।

ਮੁਕਤਸਰ ਦੀ ਧਰਤੀ ਤੋਂ ਗੁਰਦੇਵ ਦਮਦਮਾ ਸਾਹਿਬ ਪਹੁੰਚੇ ਹਨ। ਦੋ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਆਨੰਦਪੁਰ ਸਾਹਿਬ ਪਿਆਨਾ ਕਰ ਚੁੱਕੇ ਹਨ। ਮਾਤਾ ਜੀਤੋ ਜੀ ਚਲਾਣਾ ਕਰ ਚੁੱਕੇ ਹਨ। ਕ੍ਰਿਪਾਲੂ ਦਾਤਾ ਜੀ ਨੂੰ ਮਾਤਾ ਸੁੰਦਰੀ ਜੀ ਨੇ ਸ਼ਬਦ ਕਹੇ ਸਨ – ਸਾਡੇ ਪੁੱਤਰ ਕਿਥੇ ਹਨ ? ਤਾਂ ਗੁਰੂ ਜੀ ਦੇ ਉਹ ਬਚਨ ਉਚਾਰੇ ਜੋ ਅਸੀਂ ਸਾਰੇ ਬੋਲਦੇ ਹਾਂ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਦਮਦਮਾ ਸਾਹਿਬ ਹਜ਼ੂਰ ਟਿੱਕੇ। ਭਾਈ ਡੱਲੇ ਨੂੰ ਅੰਮ੍ਰਿਤ ਛਕਾ ਕੇ ਭਾਈ ਡੱਲਾ ਸਿੰਘ ਬਣਾਇਆ। ਇਥੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਖਿਆ। ਸੰਪੂਰਨਤਾ ਹੋਈ। ਹਜ਼ੂਰ ਨੇ ਇਸ ਤੋਂ ਬਾਅਦ ਦਮਦਮਾ ਸਾਹਿਬ ਦੀ ਧਰਤੀ ਤੋਂ ਦੱਖਣ ਵੱਲ ਨੂੰ ਪਿਆਨਾ ਕੀਤਾ ਹੈ। ਯਾਦ ਰੱਖਿਉ, ਪਿਆਰੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਅਜੇ ਵਾਪਿਸ ਨਹੀਂ ਆਏ। ਹਜ਼ੂਰ ਨੇ ਦੇਖਿਆ ਤੇ ਆਪ ਨੇ ਦੱਖਣ ਦੀ ਧਰਤੀ ਨੂੰ ਪਿਆਨਾ ਕੀਤਾ।

ਜ਼ਫਰਨਾਮਾ ਔਰੰਗਜ਼ੇਬ ਕੋਲ ਪਹੁੰਚ ਗਿਆ ਹੈ। ਉਸ ਨੇ ਪੜ੍ਹਿਆ ਵੀ ਹੈ, ਉਸਨੇ

ਕਿਹਾ – ਮੈਂ ਸਤਿਗੁਰੂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਸਤਿਗੁਰੂ ਇਧਰੋਂ ਤੁਰੇ, ਰਸਤੇ ਵਿਚ ਖ਼ਬਰ ਮਿਲ ਗਈ ਕਿ ਔਰੰਗਜ਼ੇਬ ਦੀ ਮੌਤ ਹੋ ਗਈ ਹੈ। ਉਸਦੇ ਪੁੱਤਰਾਂ ਵਿਚ ਆਪਸੀ ਲੜਾਈ ਸ਼ੁਰੂ ਹੋ ਗਈ। ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਜੀ ਦੇ ਜ਼ਰੀਏ ਧੰਨ ਗੁਰੂ ਗੋਬਿੰਦ ਸਿੰਘ ਜੀ ਤੋਂ ਮਦਦ ਮੰਗੀ ਸੀ। ਜਿਸ ਦੇ ਪਿਤਾ ਨੇ ਹਜ਼ੂਰ ਦੇ ਆਨੰਦਪੁਰ ਘੇਰੇ ਪੁਆਏ, ਪੁੱਤਰ ਸ਼ਹੀਦ ਕਰਾ ਦਿੱਤੇ, ਪਿਤਾ ਸ਼ਹੀਦ ਕਰਾਇਆ, ਉਸ ਦਾ ਪੁੱਤਰ ਜੇ ਮਦਦ ਮੰਗਣ ਆਇਆ ਤਾਂ ਗੁਰੂ ਜੀ ਨੇ ਸਭ ਕੁਝ ਭੁਲਾ ਕੇ ਉਸ ਦੀ ਮਦਦ ਕੀਤੀ। ਬਹਾਦਰ ਸ਼ਾਹ ਜਿੱਤਿਆ, ਪਰ ਜਿਸ ਦਿਨ ਬਹਾਦਰ ਸ਼ਾਹ ਗੱਦੀ 'ਤੇ ਬੈਠਦਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਸਮੇਤ ਘੋੜੇ ਦੇ ਕਲਗੀ ਅਤੇ ਸ਼ਸਤਰ ਬਸਤਰ ਸਜਾ ਕੇ ਗਏ। ਹਜ਼ੂਰ ਕ੍ਰਿਪਾਲੂ ਜੀ ਨੂੰ ਉਸਨੇ ਆਪਣੇ ਵੱਲੋਂ ਭੇਟਾਵਾਂ ਪੇਸ਼ ਕੀਤੀਆਂ ਤੇ ਨਮਸਕਾਰ ਕੀਤੀ। ਇਥੇ ਗੁਰੂ ਜੀ ਨੇ ਇਕ ਗੱਲ ਕਹੀ ਕਿ

*ਰਾਜਾ ਚੁਲੀ ਨਿਆਵ ਕੀ॥*

ਤੂੰ ਤਖ਼ਤ 'ਤੇ ਬੈਠਾ ਹੈਂ ਤੇ ਰਾਜਾ ਉਹ ਹੈ ਜਿਹੜਾ ਇਨਸਾਫ਼ ਕਰੇ। ਮੈਂ ਤੇਰੇ ਕੋਲੋਂ ਭੀਖ ਮੰਗਣ ਨਹੀਂ ਆਇਆ, ਬਸ ਮੈਨੂੰ ਇਕ ਗੱਲ ਦੱਸ ਕਿ ਜੋ ਕੁਝ ਕੁਰਾਨ ਦੀਆਂ ਕਸਮਾਂ ਚੁੱਕ ਕੇ ਝੂਠ ਬੋਲੇ ਗਏ, ਜੇ ਤੇਰੇ ਕੋਲ ਇਨਸਾਫ਼ ਦਾ ਤਰਾਜ਼ੂ ਹੈ ਤਾਂ ਸੂਬਾ ਸਰਹੰਦ ਸਾਡੇ ਪੇਸ਼ ਕੀਤਾ ਜਾਏ। ਉਸਨੇ ਕਿਹਾ ਕਿ ਮਹਾਰਾਜ ! ਠੀਕ ਹੈ। ਪਰ ਯਾਦ ਰੱਖਿਓ, ਬਹਾਦਰ ਸ਼ਾਹ ਦੋਗਲਾ-ਪਣ ਖੇਡਦਾ ਪਿਆ ਹੈ।

ਸਤਿਗੁਰੂ ਉਥੋਂ ਤੁਰ ਪਏ। ਰਾਜਪੂਤਾਨੇ ਵਿਚੋਂ ਲੰਘੇ। ਕਹਿੰਦੇ ਹਨ ਕਿ ਜਿੰਨੇ ਰਾਜਪੂਤ ਰਾਜੇ ਸਨ, ਗੁਰੂ ਦੇ ਚਰਨਾਂ ਵਿਚ ਭੇਟਾਵਾਂ ਲੈ ਕੇ ਆਏ।

ਸਤਿਗੁਰੂ ਤੁਰਦੇ ਹੋਏ ਅੱਜ ਨਾਂਦੇੜ ਦੀ ਧਰਤੀ 'ਤੇ ਜਾ ਪਹੁੰਚੇ। ਸਭ ਤੋਂ ਪਹਿਲਾਂ ਗੁਰੂ ਜੀ ਨਾਂਦੇੜ ਤੋਂ ਬਾਹਰ ਇਕ ਪਿੰਡ, ਉਸ ਦਾ ਨਾਮ ਸੀ ਬਾਮਣਵਾੜਾ, ਉਥੇ ਪੁੱਜੇ, ਜਿਸਨੂੰ ਅਸੀਂ ਹੀਰਾ ਘਾਟ ਕਹਿੰਦੇ ਹਾਂ। ਸਭ ਤੋਂ ਪਹਿਲਾਂ ਗੁਰਦੇਵ ਜੀ ਨੇ ਇਥੇ ਜਾ ਕੇ ਦੀਵਾਨ ਸਜਾਇਆ ਹੈ। ਇਸੇ ਹੀ ਅਸਥਾਨ 'ਤੇ ਬਹਾਦਰ ਸ਼ਾਹ ਵੀ ਹਜ਼ੂਰ ਦੇ ਚਰਨਾਂ ਵਿਚ ਆਇਆ ਹੈ। ਬਹਾਦਰ ਸ਼ਾਹ ਨੇ ਆਪਣੇ ਵੱਲੋਂ ਕੀਮਤੀ ਹੀਰਾ ਮੇਰੇ ਗੁਰਦੇਵ ਦੇ ਚਰਨਾਂ ਵਿਚ ਭੇਟ ਕੀਤਾ। ਸਤਿਗੁਰੂ ਜੀ ਦੇ ਸਾਹਮਣੇ ਜਦੋਂ ਹੀਰਾ ਰੱਖਿਆ ਤਾਂ ਹਜ਼ੂਰ ਨੇ ਹੀਰੇ ਨੂੰ ਹੱਥ ਵਿਚ ਫੜਿਆ ਤੇ ਯਾਦ ਰੱਖਿਓ, ਨਜ਼ਰ ਨਹੀਂ ਟਿਕਾਈ। ਹੱਥ ਵਿਚ ਹੀਰੇ ਨੂੰ ਫੜ ਕੇ ਗੋਦਾਵਰੀ ਵਿਚ ਸੁੱਟ ਦਿੱਤਾ। ਬਹਾਦਰ ਸ਼ਾਹ ਦੇ ਮਨ ਵਿਚ ਇਕ ਫੁਰਨਾ ਉੱਠ ਗਿਆ ਕਿ ਇੰਨਾ ਕੀਮਤੀ ਹੀਰਾ ਭੇਟ ਕੀਤਾ ਤੇ ਗੁਰੂ ਜੀ ਨੇ ਚੁੱਕ ਕੇ ਗੋਦਾਵਰੀ ਵਿਚ ਸੁੱਟ ਦਿੱਤਾ। ਮਹਾਰਾਜ ਨੇ ਇਕੋ ਗੱਲ ਕਹੀ, ਬਾਦਸ਼ਾਹ, ਤੈਨੂੰ ਅਫ਼ਸੋਸ ਹੋਵੇਗਾ ਕਿ ਮੈਂ ਹੀਰੇ ਨੂੰ ਚੁੱਕ ਕੇ ਗੋਦਾਵਰੀ ਵਿਚ ਸੁੱਟ ਦਿੱਤਾ ਹੈ। ਇਥੇ ਪ੍ਰਿੰਸੀਪਲ ਗੰਗਾ ਸਿੰਘ ਨੇ ਚਾਰ ਕੁ ਸਤਰਾਂ ਲਿਖੀਆਂ ਹਨ। ਸਤਿਗੁਰੂ ਨੇ ਸ਼ਬਦ ਕਹੇ–

*ਸੁਣ ਸਤਿਗੁਰਾਂ ਕਿਹਾ ਸ਼ਹਿਨਸ਼ਾਹ ਏਹ ਜਨਮ ਫਿਰ ਆਣਾ ਨਹੀਂ।*
*ਜ਼ਾਇਆ ਨਹੀਂ ਕਰਨਾ ਵਕਤ ਪੱਥਰ ਚੁਣਨ ਲਾਣਾ ਨਹੀਂ।*
*ਕੀਮਤੀ ਇਸ ਵਕਤ ਵਿਚ ਇਹ ਨਗੀਨੇ ਚੁਣਾਂਗਾ।*
*ਇਕ ਦਿਲ ਦੇ ਬਦਲੇ ਲੱਖਾਂ ਲਾਲਾਂ ਨੇ ਮੁੱਲ ਪਾਣਾ ਨਹੀਂ।*
*ਮੈਂ ਟੋਲਦਾ ਹਾਂ ਦਿਲਾਂ ਨੂੰ, ਪੱਥਰ ਦੀ ਤੇਰੀ ਟੋਲ ਹੈ।*

ਮੈਂ ਦਿਲ ਦੇ ਹੀਰੇ ਪਰਖਣ ਆਇਆ ਹਾਂ, ਇਹ ਚਮਕਦੇ ਹੋਏ ਹੀਰੇ ਦੇਖਣ ਲਈ ਨਹੀਂ। ਸਤਿਗੁਰੂ ਨੇ ਕਿਹਾ ਕਿ ਜੇ ਤੈਨੂੰ ਪੱਥਰ ਨਾਲ ਇੰਨਾ ਪਿਆਰ ਹੈ ਤਾਂ ਗੋਦਾਵਰੀ ਵਿਚੋਂ ਆਪਨਾ ਲੱਭ ਲੈ। ਉਸਨੇ ਗੋਦਾਵਰੀ ਵਿਚ ਝਾਤੀ ਮਾਰੀ ਤਾਂ ਪੂਰੀ ਦੀ ਪੂਰੀ ਗੋਦਾਵਰੀ ਹੀਰਿਆਂ ਨਾਲ ਭਰੀ ਹੋਈ ਸੀ। ਗੁਰੂ ਜੀ ਕਹਿਣ ਲੱਗੇ ਕਿ ਆਪਣਾ ਚੁੱਕ ਕੇ ਲਿਆਵੀਂ। ਉਹ ਵਾਪਿਸ ਆ ਗਿਆ। ਮਹਾਰਾਜ ਜੀ ਨੇ ਕਿਹਾ, ਚੁੱਕਿਆ ਨਹੀਂ ? ਕਹਿੰਦਾ ਹੈ, ਹੇ ਸਤਿਗੁਰੂ! ਹੀਰੇ ਇੰਨੇ ਪਏ ਹਨ ਕਿ ਮੈਂ ਪਹਿਚਾਣ ਹੀ ਨਹੀਂ ਸਕਿਆ ਕਿ ਮੇਰਾ ਹੀਰਾ ਕਿਹੜਾ ਹੈ। ਕਹਿਣ ਲੱਗੇ ਅਣਗਿਣਤ ਹੁੰਦਿਆਂ ਸਾਡੀ ਪਕੜ ਕੋਈ ਨਹੀਂ, ਤੂੰ ਇਕ ਹੀਰਾ ਭੇਟ ਕਰਕੇ ਉਸ ਦੇ ਪਿੱਛੇ ਤੁਰਿਆ ਫਿਰਦਾ ਹੈਂ। ਤੇਰਾ ਮਨ ਕਿੱਥੇ ਟਿੱਕਿਆ ਹੈ।

ਇਸ ਤੋਂ ਬਾਅਦ ਗੁਰਦੇਵ ਆਏ ਨਾਂਦੇੜ ਵੱਲ ਜਿੱਥੇ ਬੰਦਾ ਘਾਟ ਹੈ। ਮਾਤਾ ਸਾਹਿਬ ਕੌਰ ਹਜ਼ੂਰ ਦੇ ਨਾਲ ਹਨ। ਗੋਦਾਵਰੀ ਦੇ ਬਿਲਕੁਲ ਕਿਨਾਰੇ 'ਤੇ ਹੈ ਬਾਬਾ ਬੰਦਾ ਘਾਟ। ਥਾਂ ਬੜੀ ਰਮਣੀਕ ਸੀ। ਗੁਰੂ ਜੀ ਨੇ ਸਿੰਘਾਂ ਨੂੰ ਨਾਲ ਲਿਆ ਤੇ ਇਕ ਮਾਧੋ ਦਾਸ ਬੈਰਾਗੀ ਦੇ ਪਲੰਘ 'ਤੇ ਜਾ ਬੈਠੇ। ਉਸ ਦੀ ਸਾਧਨਾ ਬੜੀ ਸੀ। ਮਾਧੋ ਦਾਸ ਸਮਾਧੀ ਵਿਚ ਸੀ। ਇਸ ਦੇ ਡੇਰੇ ਦੇ ਸਾਧੂਆਂ ਨੇ ਥੋੜਾ ਬਹੁਤਾ ਰੌਲਾ ਪਾਉਣਾ ਸ਼ੁਰੂ ਕੀਤਾ। ਹੁਣ ਸ਼ਸਤਰਧਾਰੀ ਸਿੰਘ ਸਨ। ਉਹ ਸਾਧੂ ਡਰ ਕੇ ਭੱਜ ਉੱਠੇ। ਮਾਧੋ ਦਾਸ ਬੈਰਾਗੀ ਨੂੰ ਜਾ ਕੇ ਝਿੰਜੋੜ ਕੇ ਕਹਿੰਦੇ ਹਨ ਕਿ ਤੂੰ ਸਮਾਧੀ ਲਾਈ ਬੈਠਾ ਹੈਂ ਤੇ ਤੇਰੇ ਡੇਰੇ ਦੀਆਂ ਬਰਬਾਦੀਆਂ ਹੋ ਗਈਆਂ ਹਨ। ਉਸਨੇ ਕਿਹਾ ਹੋਇਆ ਕੀ ਹੈ ? ਉਹ ਕਹਿਣ ਲੱਗੇ - ਫੱਲ-ਫਰੂਟ ਜਿੰਨਾ ਕੁ ਸੀ, ਉਹ ਸਾਰੇ ਤੋੜੀ ਬੈਠੇ ਹਨ। ਉਹਨਾਂ ਕਿਰਪਾਨਾਂ ਪਾਈਆਂ ਹਨ, ਲੰਮੇ-ਲੰਮੇ ਕੇਸ ਹਨ ਪਰ ਕਹਿੰਦੇ ਹਨ, ਜਿਹੜਾ ਉਹਨਾਂ ਦਾ ਆਗੂ ਹੈ, ਬੈਠਾ ਤੇਰੇ ਪਲੰਘ 'ਤੇ ਹੈ। ਉਸ ਨੇ ਆਪਣੀ ਕਰਾਮਾਤ ਦੀ ਸ਼ਕਤੀ ਨਾਲ ਪਲੰਘ ਉਠਾਉਣਾ ਚਾਹਿਆ। ਜਿਥੇ ਸਤਿਗੁਰੂ ਸਮਰੱਥ ਬੈਠਾ ਹੋਵੇ, ਉਹ ਪਲੰਘ ਕਿਵੇਂ ਹਿੱਲੇਗਾ। ਉਸਨੇ ਅਨੇਕਾਂ ਕਰਾਮਾਤੀ ਬੀਰ ਭੇਜੇ, ਪਰ ਪਲੰਘ ਹਿੱਲਿਆ ਨਹੀਂ। ਅਖ਼ੀਰ ਗੁਰੂ ਜੀ ਦੇ ਚਰਨਾਂ ਵਿਚ ਆ ਗਿਆ। ਉਥੇ ਡਾਕਟਰ ਗੰਡਾ ਸਿੰਘ ਲਿਖਦੇ ਹਨ ਕਿ ਉਸਨੇ ਪਹਿਲਾ ਸਵਾਲ ਕੀਤਾ ਕਿ ਤੁਸੀਂ ਕੌਣ ਹੋ ? ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਆਪਣੇ ਮਨ ਨੂੰ ਪੁੱਛ, ਮੈਂ ਕੌਣ ਹਾਂ। ਕਹਿੰਦਾ ਹੈ, ਮਨ ਨੂੰ ਪੁੱਛਾਂ ? ਹਜ਼ੂਰ ਨੇ ਕਿਹਾ ਕਿ ਪੜਚੋਲ ਆਪਣੇ ਆਪ ਨੂੰ ਕਿ ਮੈਂ ਕੌਣ ਹਾਂ। ਕਹਿੰਦਾ ਹੈ ਤੁਸੀਂ ਗੁਰੂ ਗੋਬਿੰਦ ਸਿੰਘ ਹੋ। ਸਤਿਗੁਰੂ ਹੱਸ ਪਏ, ਕਹਿੰਦੇ

ਹਾਂ। ਕਹਿਣ ਲੱਗਾ, ਇੱਧਰ ਕਿਵੇਂ ਆਏ ? ਗੁਰੂ ਜੀ ਕਹਿਣ ਲੱਗੇ ਕਿ ਤੈਨੂੰ ਆਪਣਾ ਸਿੰਘ ਸਜਾਉਣ ਆਇਆ ਹਾਂ। ਤੂੰ ਕੌਣ ਹੈਂ ? ਚਰਨ ਫੜ ਕੇ ਕਹਿਣ ਲੱਗਾ ਮੈਂ ਤੇਰਾ ਬੰਦਾ ਹਾਂ। ਹੁਣ ਬੰਦੇ ਨੂੰ ਹੁਕਮ ਕਰੋ ਮੈਂ ਕਮਾਉਣਾ ਕੀ ਹੈ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਨੇ ਅੰਮ੍ਰਿਤ ਦੀ ਦਾਤ ਦਿੱਤੀ। ਉਸ ਨੇ ਕਿਹਾ ਕਿ ਮੈਂ ਤੇਰਾ ਬੰਦਾ ਹਾਂ। ਗੁਰੂ ਜੀ ਕਹਿਣ ਲੱਗੇ ਕਿ ਜੇ ਬੰਦਾ ਹੈਂ ਤਾਂ ਕੰਮ ਵੀ ਬੰਦਿਆਂ ਵਾਲੇ ਕਰ। ਸ਼ਸਤਰ ਸੁੱਟ ਕੇ ਕਰਾਮਾਤਾਂ ਕਰਕੇ ਲੋਕਾਂ ਨੂੰ ਡਰਾਉਣ ਵਾਲਿਆ ! ਪਕੜ ਸ਼ਸਤਰ ਤੇ ਪੰਜਾਬ ਦੀ ਧਰਤੀ 'ਤੇ ਹਜ਼ੂਰ ਥਾਪੜਾ ਦੇ ਕੇ ਤੋਰਨ ਲੱਗੇ। ਅੰਮ੍ਰਿਤ ਦੀ ਦਾਤ ਦਿੱਤੀ, ਪੰਜ ਤੀਰ ਆਪਣੇ ਭੱਥੇ ਵਿਚੋਂ ਦਿੱਤੇ।

ਗੁਰਦੇਵ ਨੇ ਸਮਝਾਇਆ ਲਾਹੌਰ ਦੀ ਧਰਤੀ ਸਬੰਧੀ, ਸਮਝਾਇਆ ਸਰਹੰਦ ਦੀ ਧਰਤੀ ਸਬੰਧੀ, ਸਮਝਾਇਆ ਚਮਕੌਰ ਦੀ ਗੜ੍ਹੀ ਸਬੰਧੀ। ਫਿਰ ਹਜ਼ੂਰ ਦੇ ਚਰਨਾਂ ਵਿਚ ਉਹ ਬੈਰਾਗੀ ਤੋਂ ਬੰਦਾ ਸਿੰਘ ਬੋਲਿਆ - ਮਹਾਰਾਜ ! ਸਿਰ 'ਤੇ ਹੱਥ ਤੂੰ ਰੱਖੀਂ। ਮੈਂ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਰੱਖ ਦੇਵਾਂਗਾ। ਹਜ਼ੂਰ ਨੇ ਉਸਨੂੰ ਉਥੋਂ ਤੋਰ ਦਿੱਤਾ। ਆਪ ਗੁਰਦੇਵ ਨਾਂਦੇੜ ਦੀ ਧਰਤੀ 'ਤੇ ਵਿਚਰਦੇ ਪਏ ਹਨ। ਇਥੇ ਬੰਦਾ ਘਾਟ ਦੇ ਬਿਲਕੁਲ ਨਜ਼ਦੀਕ ਇਕ ਨਗੀਨਾ ਘਾਟ ਹੈ। ਇਕ ਵਣਜਾਰਾ ਸਿੱਖ ਸੀ, ਜਿਸ ਦਾ ਨਾਮ ਸੀ ਗੁਰਦਿੱਤ। ਉਸ ਵਣਜਾਰੇ ਸਿੱਖ ਨੇ ਹਜ਼ੂਰ ਦੇ ਚਰਨਾਂ ਵਿਚ ਨਗੀਨਾ ਭੇਟ ਕੀਤਾ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਨਗੀਨਾ ਚੁੱਕ ਕੇ ਗੋਦਾਵਰੀ ਵਿਚ ਸੁੱਟ ਦਿੱਤਾ। ਨਗੀਨਾ ਦੇਣ ਵਾਲੇ ਨੂੰ ਕਹਿਣ ਲੱਗੇ ਕਿ ਕਿਉਂ ਝੂਰੀ ਜਾਂਦਾ ਹੈਂ, ਜਾ ਗੋਦਾਵਰੀ ਵਿਚ ਝਾਤੀ ਮਾਰ। ਜਿਹੜਾ ਤੇਰਾ ਆਪਣਾ ਹੈ, ਉਹ ਲੈ ਆ। ਉਸਨੇ ਨਗੀਨੇ ਦੇਖੇ ਤੇ ਹਜ਼ੂਰ ਦੇ ਚਰਨਾਂ ਵਿਚ ਆ ਡਿੱਗਾ।

ਨਗੀਨਾ ਘਾਟ ਹਜ਼ੂਰ ਨਾਲ ਕਈ ਘਟਨਾਵਾਂ ਵਾਪਰੀਆਂ। ਇਥੇ ਦੋ ਸਥਾਨ ਹਨ। ਇਕ ਮਾਲ ਟੇਕਰੀ ਤੇ ਹਜ਼ੂਰ ਸੱਚੇ ਪਾਤਿਸ਼ਾਹ ਜੀ ਦਾ ਸੰਗਤ ਸਾਹਿਬ, ਜਿਥੇ ਸੰਗਤ ਦਰਸ਼ਨ ਕਰਦੀ ਹੈ। ਇਸ ਤੋਂ ਅੱਗੇ ਹੈ ਸ਼ਿਕਾਰ ਘਾਟ। ਕਹਿੰਦੇ ਹਨ ਕਿ ਗੁਰੂ ਜੀ ਜਦੋਂ ਸ਼ਿਕਾਰ ਖੇਡਦੇ ਸਨ ਤਾਂ ਇਥੇ ਵਿਸ਼ਰਾਮ ਕਰਦੇ ਸਨ। ਪਰ ਉਥੋਂ ਦਾ ਜੋ ਜ਼ਮੀਨੀ ਇਤਿਹਾਸ ਹੈ, ਉਹ ਕਹਿੰਦਾ ਹੈ ਕਿ ਇਹ ਉਹ ਅਸਥਾਨ ਹੈ ਜਿੱਥੇ ਹਜ਼ੂਰ ਨੇ ਭਾਈ ਮੂਲੇ ਦਾ ਉਧਾਰ ਕੀਤਾ ਸੀ। ਪਹਿਲੇ ਜਾਮੇ ਵਿਚ ਵਿਛੜਿਆ ਹੈ। ਹਜ਼ੂਰ ਖ਼ੁਦ ਘਰ ਗਏ। ਇਸਨੇ ਕਾਗ਼ਜ਼ 'ਤੇ ਲਿਖ ਵੀ ਦਿੱਤਾ ਸੀ ਕਿ ਮਰਨਾ ਸੱਚ ਤੇ ਜੀਉਣਾ ਝੂਠ। ਪਰ ਹਜ਼ੂਰ ਨੇ ਹੱਸ ਕੇ ਕਿਹਾ ਸੀ ਮਰਦਾਨਿਆ ! ਲਿਖ ਜ਼ਰੂਰ ਦਿੱਤਾ ਹੈ ਪਰ ਅਮਲੀ ਜੀਵਨ ਵਿਚ ਨਹੀਂ ਮਿਲਣਾ। ਹਜ਼ੂਰ ਇਸਦੇ ਕੋਲ ਗਏ। ਮਾਂ ਨੇ ਮੂਲਾ ਅੰਦਰ ਲੁਕਾ ਦਿੱਤਾ। ਦਾਤਾਰ ਨੇ ਆਵਾਜ਼ ਦਿੱਤੀ ਸੀ ਮੂਲਿਆ, ਅਸੀਂ ਤੈਨੂੰ ਲੈਣ ਆਏ ਹਾਂ, ਸਾਡੇ ਨਾਲ ਚੱਲ। ਘਰਵਾਲੀ ਨੂੰ ਕਹਿ ਦਿੱਤਾ ਕਿ ਕਹਿ ਦੇਣਾ ਘਰ ਨਹੀਂ। ਹਜ਼ੂਰ ਨੇ ਫਿਰ ਆਵਾਜ਼ ਦਿੱਤੀ। ਘਰਵਾਲੀ ਕਹਿਣ ਲੱਗੀ ਕਿ ਘਰ ਨਹੀਂ। ਗੁਰੂ ਜੀ ਨੇ ਸੁਭਾਵਕ ਕਹਿ ਦਿੱਤਾ ਕਿ ਜੇ ਘਰ ਨਹੀਂ ਤਾਂ ਫਿਰ ਨਹੀਂ ਹੋਵੇਗਾ। ਸੱਚਮੁੱਚ ਉਸਨੂੰ ਸੱਪ ਨੇ ਡੰਗ ਮਾਰਿਆ ਤੇ ਉਸ ਦੀ ਮੌਤ ਹੋਈ। ਹਜ਼ੂਰ ਦੇ ਚਰਨਾਂ ਵਿਚ ਲੈ ਕੇ ਆਈ ਤੇ ਉਸਨੇ ਰੁਦਨ

ਕੀਤਾ। ਕਰਮ ਗਤੀ ਸੀ। ਗੁਰੂ ਜੀ ਕਹਿਣ ਲੱਗੇ ਕਿ ਅੱਜ ਨਹੀਂ, ਦਸਵੇਂ ਜਾਮੇ ਵਿਚ ਆਵਾਂਗੇ ਤਾਂ ਇਸ ਦਾ ਉਧਾਰ ਕਰਾਂਗੇ।

ਹਜ਼ੂਰ ਨਾਂਦੇੜ ਦੀ ਧਰਤੀ 'ਤੇ ਪਹੁੰਚੇ। ਇਥੇ ਇਕ ਖ਼ਰਗੋਸ਼ ਨਿਕਲਿਆ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਉਸ ਖ਼ਰਗੋਸ਼ ਦੇ ਪਿੱਛੇ ਦੌੜੇ। ਹਜ਼ੂਰ ਨੇ ਕਿੰਨੀ ਦੂਰ ਜਾ ਕੇ ਉਸ ਦਾ ਸ਼ਿਕਾਰ ਕੀਤਾ। ਜੇ ਸਿੱਖਾਂ ਨੇ ਪੁੱਛਿਆ ਮਹਾਰਾਜ ! ਇਸ ਦੇ ਪਿੱਛੇ ਇੰਨਾ ਦੌੜੇ ਕਿਉਂ ? ਤਾਂ ਕਹਿਣ ਲੱਗੇ ਕਿ ਆਖ਼ਿਰ ਇਹ ਕਦੀ ਮੇਰਾ ਦੋਸਤ ਸੀ ਤੇ ਮੈਂ ਆਪਣੇ ਦੋਸਤ ਨੂੰ ਰੁਲਦਿਆਂ ਨਹੀਂ ਦੇਖਣਾ ਚਾਹੁੰਦਾ। ਮੈਂ ਇਸ ਦਾ ਉਦਾਰ ਕਰਨ ਆਇਆ ਹਾਂ। ਇਹ ਉਹ ਭਾਈ ਮੂਲਾ ਹੈ ਜਿਹੜਾ ਪਹਿਲੇ ਜਾਮੇ ਵਿਚ ਸਾਡੇ ਸਾਹਮਣੇ ਬੇਮੁਖ ਹੋਇਆ ਸੀ। ਭਾਈ ਮੂਲੇ ਦਾ ਉਦਾਰ ਕੀਤਾ।

ਉਹ ਅਸਥਾਨ ਜਿੱਥੇ ਗੁਰਦੁਆਰਾ ਨਾਨਕਸਰ ਹੈ, ਰਵਾਇਤ ਹੈ ਕਿ ਇਥੇ ਗੁਰੂ ਨਾਨਕ ਸਾਹਿਬ ਦੇ ਚਰਨ ਪਏ ਤੇ ਇਕ ਕੋੜ੍ਹੀ ਨੂੰ ਆਰਾਮ ਮਿਲਿਆ। ਅੱਜ ਵੀ ਉਥੇ ਸਰੋਵਰ ਕਾਇਮ ਹੈ। ਸੱਚੇ ਪਾਤਿਸ਼ਾਹ ਜੀ ਦੇ ਉਸ ਪਾਸੇ ਆਈਏ ਜਿਹੜੀ 300 ਸਾਲ ਪਹਿਲਾਂ ਇਹ ਘਟਨਾ ਵਾਪਰੀ। ਸੱਚੇ ਪਾਤਿਸ਼ਾਹ ਇਥੇ ਕ੍ਰਿਪਾ ਕਰ ਰਹੇ ਹਨ। ਇਹ ਮਾਤਾ ਸਾਹਿਬ ਕੌਰ ਜੀ ਦਾ ਅਸਥਾਨ ਹੈ। ਉਸਨੂੰ ਅਸੀਂ ਤੱਪ ਅਸਥਾਨ ਕਹਿੰਦੇ ਹਾਂ। ਦਾਤਾਰ ਉਸ ਅਸਥਾਨ 'ਤੇ ਰੋਜ਼ ਜਾਂਦੇ ਹਨ, ਦੀਵਾਨ ਸੱਜਦਾ ਹੈ। ਜਦੋਂ ਅਸੀਂ ਵੀ ਸਾਰੇ ਉਸ ਅਸਥਾਨ 'ਤੇ ਗਏ ਤੇ ਮਾਤਾ ਜੀ ਦੇ ਦਰ ਦੇ ਦਰਸ਼ਨ ਕੀਤੇ। ਮਾਤਾ ਜੀ ਇਥੇ ਰੋਜ਼ ਅੰਮ੍ਰਿਤ ਵੇਲੇ ਗੋਦਾਵਰੀ ਵਿਚ ਇਸ਼ਨਾਨ ਕਰਦੇ ਸਨ ਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਤੋਂ ਬਾਅਦ ਸਿਮਰਨ ਵਿਚ ਜੁੜ ਜਾਂਦੇ ਸਨ। ਉਥੇ ਜੁੜ ਕੇ ਦੇਖਿਉ, ਸੱਚ-ਮੁੱਚ ਉਥੇ ਗਏ ਸਨ। ਮੈਂ ਆਪਣੇ ਦਿਲ ਦੀ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਸੱਚ-ਮੁਚ ਉਥੇ ਜਾਂਦਿਆਂ ਕਦੀ ਮਾਤਾ ਦੀ ਗੋਦ ਵਿਚ ਬੈਠੋ ਤੇ ਅਨੁਭਵ ਇਹ ਕਰੋ ਕਿ ਮਾਤਾ ਸਾਹਿਬ ਕੌਰ ਜੀ ਬੈਠੇ ਹਨ ਤੇ ਅਸੀਂ ਉਸ ਦੇ ਬੱਚੇ ਮਾਂ ਦੇ ਚਰਨਾਂ ਵਿਚ ਆ ਕੇ ਬੈਠੇ ਹਾਂ। ਮਾਤਾ ਜੀ ਦੇ ਤੱਪ ਅਸਥਾਨ ਤੋਂ ਥੱਲੇ ਉਹਨਾਂ ਇਕ ਭੋਰਾ ਬਣਾਇਆ ਹੈ। ਉਥੇ 24 ਘੰਟੇ ਇਕ ਨਿਹੰਗ ਸਿੰਘ ਮਾਲਾ ਫੜ ਕੇ ਬੈਠਾ, ਮੂਲ ਮੰਤਰ ਦਾ ਪਾਠ ਕਰੀ ਜਾ ਰਿਹਾ ਹੈ। ਨਿਰੰਤਰ ਜੱਪ ਚੱਲਦਾ ਪਿਆ ਹੈ। ਹਜ਼ੂਰ ਮਾਤਾ ਜੀ ਦੇ ਕੋਲ ਅੱਜ ਗਏ। ਲੰਗਰ ਛੱਕਿਆ, ਮਾਤਾ ਜੀ ਚਰਨਾਂ ਵਿਚ ਬੈਠੇ ਹਨ। ਕਹਿਣ ਲੱਗੇ ਅਸੀਂ ਹੁਣ ਆਪਣੇ ਚੋਲੇ ਨੂੰ ਸੰਕੋਚਣਾ ਹੈ। ਤੁਸੀਂ ਇਕ ਕੰਮ ਕਰੋ, ਇਸ ਥਾਂ 'ਤੇ ਨਾ ਟਿੱਕੋ, ਵਾਪਿਸ ਚਲੇ ਜਾਉ। ਮਾਤਾ ਸਾਹਿਬ ਕੌਰ ਜੀ ਦਾ ਅੰਦਰ ਭਰ ਆਇਆ। ਪਹਿਲਾਂ ਤਾਂ ਬੋਲੇ ਕੁਝ ਨਹੀਂ। ਹਜ਼ੂਰ ਨੇ ਕਿਹਾ ਤੁਸੀਂ ਵਾਪਿਸ ਚਲੇ ਜਾਉ। ਇਤਿਹਾਸ ਕਹਿੰਦਾ ਹੈ ਕਿ ਭਾਈ ਰਾਮ ਕੋਇਰ ਨਾਂਦੇੜ ਤੱਕ ਗਏ। ਜਦੋਂ ਉਹਨਾਂ ਨੂੰ ਗੁਰੂ ਜੀ ਨੇ ਕਿਹਾ ਕਿ ਤੁਸੀਂ ਵਾਪਿਸ ਜਾਉ ਤਾਂ ਉਹਨਾਂ ਨੇ ਚਰਨ ਫੜ ਕੇ ਕਿਹਾ ਸੀ ਕਿ ਤੁਹਾਡੇ ਦਰਸ਼ਨਾਂ ਬਿਨਾਂ ਮੈਂ ਜੀਉਂਦੀ ਨਹੀਂ ਰਹਿ ਸਕਦੀ। ਗੁਰੂ ਜੀ ਕਹਿਣ ਲੱਗੇ, ਤੁਸੀਂ ਰਮਦਾਸ ਜਾਉ, ਇਕਾਂਤ ਵਿਚ ਬੀੜ ਵਿਚ ਆਇਆ ਕਰਿਉ। ਤੁਹਾਡੀ ਮੇਰੀ ਮੁਲਾਕਾਤ

ਜ਼ਰੂਰ ਹੋਵੇਗੀ। ਹਜ਼ੂਰ ਨੇ ਮਾਤਾ ਸਾਹਿਬ ਕੌਰ ਜੀ ਨੂੰ, ਆਪਣੇ ਮਹਿਲ ਨੂੰ ਤੁਰਨ ਲਈ ਕਿਹਾ। ਮਾਤਾ ਜੀ ਨੇ ਚਰਨ ਫੜੇ। ਸਤਿਗੁਰੂ ਜੀ ਨੇ ਫਿਰ ਆਪਣੇ ਦਾਦਾ ਜੀ ਦੇ ਪੰਜ ਸ਼ਸਤਰ ਕੱਢੇ। ਦੋ ਜੰਮਦੱਰ, ਕਿਰਪਾਨ ਅਤੇ ਦੋ ਹੋਰ ਸ਼ਸਤਰ ਸਨ। ਕਹਿਣ ਲੱਗੇ, ਇਹ ਸ਼ਸਤਰ ਮੇਰੀ ਦਾਦੀ ਜੀ ਨੂੰ ਕੀਰਤਪੁਰ ਸਾਹਿਬ ਮੇਰੇ ਦਾਦਾ ਜੀ ਨੇ ਬਖ਼ਸ਼ੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਜਿਸ ਵੇਲੇ ਮਾਤਾ ਨਾਨਕੀ ਜੀ ਨੂੰ ਇਹ ਕਿਹਾ ਸੀ ਕਿ ਮੇਰੇ ਪੁੱਤਰ ਨੂੰ ਤਾਂ ਕੋਈ ਜਾਣਦਾ ਨਹੀਂ। ਤਾਂ ਸਤਿਗੁਰੂ ਜੀ ਨੇ ਪੰਜ ਸ਼ਸਤਰ ਦੇ ਕੇ ਕਿਹਾ ਸੀ ਕਿ ਇਹ ਸ਼ਸਤਰ ਮੇਰੇ ਪੋਤੇ ਨੂੰ ਦੇਈਂ। ਮਹਾਂਬਲੀ ਉਸ ਦੇ ਵਰਗਾ ਨਾ ਕੋਈ ਹੋਇਆ ਹੈ ਤੇ ਨਾ ਕੋਈ ਹੋਣਾ ਹੈ। ਉਹ ਪੰਜ ਸ਼ਸਤਰ ਬਾਬੇ ਵਾਲੇ ਕੱਢੇ। ਕਹਿਣ ਲੱਗੇ ਕਿ ਇਹ ਸ਼ਸਤਰ ਮੇਰੀ ਦਾਦੀ ਜੀ ਨੂੰ ਦਿੱਤੇ ਸਨ। ਇਹ ਪੰਜੇ ਸ਼ਸਤਰ ਲੈ ਜਾਉ। ਅੰਮ੍ਰਿਤ ਵੇਲੇ ਇਸ਼ਨਾਨ ਕਰਿਉ ਤੇ ਇਹਨਾਂ ਸ਼ਸਤਰਾਂ ਨੂੰ ਸਜਾਇਉ। ਅੰਮ੍ਰਿਤ ਵੇਲੇ ਸਿਮਰਨ ਬਾਣੀ ਦਾ ਅਭਿਆਸ ਕਰਕੇ ਇਹਨਾਂ ਸ਼ਸਤਰਾਂ ਦੇ ਦੀਦਾਰ ਕਰਿਉ। ਜਿਹੜੇ ਸਾਡੇ ਦਰਸ਼ਨਾਂ ਕਰਕੇ ਸੁੱਖ ਮਿਲਦਾ ਪਿਆ ਹੈ, ਇਹਨਾਂ ਸ਼ਸਤਰਾਂ ਨੂੰ ਦੇਖਿਉ, ਤੁਹਾਨੂੰ ਟਿਕਾਅ ਮਿਲੇਗਾ। ਨਾਂਦੇੜ ਦੀ ਧਰਤੀ ਤੋਂ ਤੁਰੇ ਪਰ ਸਰੀਰਕ ਤੌਰ 'ਤੇ ਆਪਣੇ ਸਾਈਂ ਦੇ ਆਖ਼ਰੀ ਦੀਦਾਰ ਸਨ। ਚਰਨਾਂ ਵਿਚ ਮੱਥਾ ਟੇਕਿਆ, ਹਜ਼ੂਰ ਨੇ ਬਖ਼ਸ਼ਿਸ਼ਾਂ ਦੇ ਕੇ ਤੋਰਿਆ। ਖ਼ਾਲਸੇ ਦੀ ਮਾਂ ਨਾਂਦੇੜ ਦੀ ਧਰਤੀ ਤੱਕ ਗੁਰਦੇਵ ਪਿਤਾ ਜੀ ਦੇ ਨਾਲ ਗਈ। ਵਾਪਿਸ ਦਿੱਲੀ ਆਏ।

ਉੱਧਰ ਹਜ਼ੂਰ ਸੱਚੇ ਪਾਤਿਸ਼ਾਹ ਅੱਜ ਸ਼ਾਮ ਦਾ ਵੇਲਾ ਹੈ ਅਤੇ ਆਪਣੇ ਤੰਬੂ ਵਿਚ ਟਿੱਕੇ ਹਨ। ਦੋ ਪਠਾਨ ਅਤਾ ਉੱਲਾ ਖ਼ਾਂ ਤੇ ਗੁੱਲ ਖ਼ਾਂ, ਕੁਝ ਕੁ ਨੇ ਲਿਖਿਆ ਹੈ ਜਮਸ਼ੇਦ ਖ਼ਾਂ। ਅਤਾ ਉੱਲਾ ਖ਼ਾਂ ਤੇ ਗੁੱਲ ਖ਼ਾਂ ਦੋਨੋਂ ਕਿਹਾ ਜਾਂਦਾ ਹੈ ਕਿ ਪੈਂਦੇ ਖ਼ਾਂ ਦੀ ਅੰਸ਼ ਵਿਚੋਂ ਸਨ। ਸੂਬਾ ਸਰਹੰਦ ਨੂੰ ਪਤਾ ਲੱਗ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਬਹਾਦਰ ਸ਼ਾਹ ਝੁੱਕ ਗਿਆ ਹੈ। ਇਹ ਵੀ ਪਤਾ ਲੱਗ ਗਿਆ ਕਿ ਮੇਰੇ ਜ਼ੁਲਮ ਦਾ ਹਿਸਾਬ ਕਿਤਾਬ ਕੀਤਾ ਜਾਏਗਾ। ਉਸਨੇ ਸੋਚਿਆ, ਕਿੰਨਾ ਚੰਗਾ ਹੋਵੇ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਉਂ ਨਾ ਖ਼ਤਮ ਕਰਾ ਦੇਵਾਂ। ਇਹ ਦਿੱਲੀ ਆਏ, ਮਾਤਾ ਸੁੰਦਰੀ ਜੀ ਤੋਂ ਪੁੱਛਿਆ ਤਾਂ ਮਾਤਾ ਜੀ ਨੇ ਦੱਸ ਦਿੱਤਾ ਕਿ ਹਜ਼ੂਰ ਨਾਂਦੇੜ ਦੀ ਧਰਤੀ 'ਤੇ ਦੱਖਣ ਵੱਲ ਹਨ।

ਸ਼ਾਮ ਦਾ ਵੇਲਾ ਹੈ। ਹਜ਼ੂਰ ਨੇ ਰਹਰਾਸਿ ਸਾਹਿਬ ਦਾ ਪਾਠ ਕੀਤਾ। ਪਾਠ ਤੋਂ ਬਾਅਦ ਆਸਣ 'ਤੇ ਬੈਠੇ ਹਨ। ਸਿੰਘ ਕਿਸੇ ਕੰਮਕਾਰ ਤੇ ਸੇਵਾ ਵਿਚ ਰੁੱਝੇ ਹੋਏ ਹਨ। ਪਠਾਣ ਨੇ ਦੇਖਿਆ ਕਿ ਹਜ਼ੂਰ ਸੱਚੇ ਪਾਤਿਸ਼ਾਹ ਦੇ ਨੇਤਰ ਬੰਦ ਹਨ, ਯਾਦ ਰੱਖਿਉ, ਇਹ ਤਾਂ ਖ਼ੁੱਦ ਭਾਣਾ ਵਰਤਾਉਣ ਲੱਗੇ ਹਨ, ਕਿਸੇ ਦੀ ਕੀ ਜੁਰੱਤ ਹੈ ਭਾਈ। ਉਸਨੇ ਆਪਣਾ ਖ਼ੰਜਰ ਕੱਢ ਕੇ ਹਜ਼ੂਰ 'ਤੇ ਵਾਰ ਕੀਤਾ। ਸੱਚੇ ਪਾਤਿਸ਼ਾਹ ਨੂੰ ਖ਼ੰਜਰ ਲੱਗਾ। ਉਸ ਜ਼ਖ਼ਮ ਨੂੰ ਪਹਿਲਾਂ ਹੱਥ ਨਾਲ ਫੜਿਆ। ਜਦੋਂ ਦੇਖਿਆ ਕਿ ਦੌੜਨ ਲੱਗਾ ਹੈ ਤਾਂ ਸਤਿਗੁਰੂ ਨੇ ਇਕ ਹੱਥ ਨਾਲ ਇਸ ਦੇ ਕੱਪੜੇ ਫੜੇ, ਦੂਜੇ ਹੱਥ ਨਾਲ ਗੁਰਦੇਵ ਜੀ ਨੇ ਸਿਰੀ ਸਾਹਿਬ ਫੜ ਕੇ ਝਟਕਾ ਦਿੱਤਾ ਤੇ

ਜਦੋਂ ਇਸ ਨੂੰ ਫੜਿਆ ਤਾਂ ਇਸ ਦੀ ਜ਼ਬਾਨ ਤੋਂ ਸ਼ਬਦ ਨਿਕਲਿਆ ਹਾਏ ਅੰਮਾ। ਹਜ਼ੂਰ ਨੇ ਕਿਹਾ, ਓ ਪਠਾਨ ਕੇ ਬੇਟੇ ! ਅੰਮਾ ਬੋਲਨੇ ਕਾ ਵਕਤ ਨਹੀਂ, ਬੋਲ ਅੱਲਾਹ। ਦੂਜਾ ਹਜ਼ੂਰ ਨੇ ਆਵਾਜ਼ ਦਿੱਤੀ, ਕੋਈ ਸਿੰਘ ਨੇੜੇ ਹੈ ? ਭਾਈ ਸੰਤੋਖ ਸਿੰਘ ਤੇ ਇਕ ਹੋਰ ਸਿੰਘ ਸਨ, ਉਹ ਨੇੜੇ ਦੌੜ ਕੇ ਆਏ, ਦੇਖਿਆ ਹਜ਼ੂਰ ਦੇ ਬਸਤਰ ਖ਼ੂਨ ਨਾਲ ਲੱਥ-ਪੱਥ ਹਨ। ਦੌੜਦੇ ਜਾਂਦੇ ਹੋਏ ਦੂਸਰੇ ਪਠਾਨ ਨੂੰ ਉਹਨਾਂ ਨੇ ਝਟਕਾ ਦਿੱਤਾ। ਹਜ਼ੂਰ ਸੱਚੇ ਪਾਤਿਸ਼ਾਹ ਜੀ ਦੇ ਜ਼ਖ਼ਮ ਨੂੰ ਦੇਖਿਆ। ਜ਼ਖ਼ਮ ਬਹੁਤ ਡੂੰਘਾ ਸੀ। ਖ਼ੂਨ ਬਹੁਤ ਵੱਗ ਰਿਹਾ ਸੀ। ਉਹਨਾਂ ਨੇ ਬਸਤਰ ਬੰਨ੍ਹੇ। ਅਸਲ ਵਿਚ ਉਸ ਵੇਲੇ ਹਜ਼ੂਰ ਚੜ੍ਹਦੀ ਕਲਾ ਵਿਚ ਸਿੱਖਾਂ ਨੂੰ ਦੇਖਦੇ ਪਏ ਹਨ ਪਰ ਸਿੱਖਾਂ ਦਾ ਹਿਰਦਾ ਹੈ। ਬਹਾਦਰ ਸ਼ਾਹ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਅੰਗਰੇਜ਼ ਡਾਕਟਰ ਭੇਜਿਆ। ਟਾਂਕੇ ਲਾਏ ਗਏ। ਸੱਚੇ ਪਾਤਿਸ਼ਾਹ ਕੁਝ ਦਿਨ ਸਿੰਘਾਂ ਵਿਚ ਬੈਠਣ ਲੱਗ ਪਏ, ਸੰਗਤ ਵਿਚ ਆਉਣ ਲੱਗ ਪਏ, ਸਿੱਖਾਂ ਦੇ ਚਿਹਰੇ ਖਿੜ ਗਏ। ਕੁਝ ਦਿਨ ਲੰਘੇ। ਇਸ਼ਨਾਨ ਪਾਣੀ ਕੀਤਾ।

ਇਹ ਘਟਨਾ ਹੈ ਹੁਣ ਨਾਂਦੇੜ ਸ਼ਹਿਰ ਦੀ। ਇਥੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਸ਼ਸਤਰ ਸਜਾਏ। ਬਹਾਦਰ ਸ਼ਾਹ ਦੇ ਅਹਿਲਕਾਰ ਪਤਾ ਕਰਨ ਆਏ ਤੇ ਉਹਨਾਂ ਇਕ ਵੱਡਾ ਸਾਰਾ ਧਨੁੱਖ ਪਿਆ ਦੇਖਿਆ। ਉਹਨਾਂ ਦੇ ਮਨ ਵਿਚ ਫੁਰਨਾ ਹੀ ਆਇਆ ਸੀ ਕਿ ਇਹ ਗੁਰੂ ਜੀ ਨੇ ਵਖਾਵੇ ਲਈ ਰੱਖਿਆ ਹੈ ਜਾਂ ਇਸ ਉੱਪਰ ਕੋਈ ਚਿੱਲਾ ਚਾੜ੍ਹ ਵੀ ਸਕਦਾ ਹੈ। ਸਤਿਗੁਰੂ ਜੀ ਨੇ ਉਸ ਧਨੁੱਖ ਨੂੰ ਚੁੱਕਿਆ ਤੇ ਸ਼ਮਸ਼ੇਰ ਪਿਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਚਿੱਲਾ ਤਾਂ ਚਾੜ੍ਹ ਦਿੱਤਾ ਪਰ ਇੰਨੇ ਜ਼ੋਰ ਨਾਲ ਚਾੜ੍ਹਿਆ ਕਿ ਜ਼ਖ਼ਮ ਦੇ ਟਾਂਕੇ ਖੁੱਲ੍ਹ ਗਏ। ਸਿੱਖ ਖੁਲ੍ਹੇ ਹੋਏ ਜ਼ਖ਼ਮ ਨੂੰ ਦੇਖ ਕੇ ਸੋਚਣ ਲੱਗੇ ਕਿ ਇਹ ਟਾਂਕੇ ਜਾਣ, ਪਰ ਗੁਰਦੇਵ ਜੀ ਨੇ ਰੋਕ ਦਿੱਤਾ। ਕਹਿਣ ਲੱਗੇ ਸਮਾਂ ਆ ਗਿਆ ਹੈ ਉਸ ਪਿਆਰੇ ਪ੍ਰੀਤਮ ਦੇ ਦੇਸ਼ ਨੂੰ ਜਾਣ ਦਾ। ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਭਾਈ ਸੰਤੋਖ ਸਿੰਘ ਤੇ ਸਿੱਖ ਸੰਗਤਾਂ ਰੋਜ਼ ਇਕੱਠੀਆਂ ਹੁੰਦੀਆਂ ਹਨ। ਰੋਜ਼ ਕੀਰਤਨ ਬਾਣੀ ਦਾ ਨਿਰੰਤਰ ਪ੍ਰਵਾਹ ਵੀ ਚੱਲਦਾ ਹੈ। ਕੱਤਕ ਸੁਦੀ ਦੂਜ ਆਈ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਨੇ ਪਿਆਰੇ ਭਾਈ ਦਇਆ ਸਿੰਘ ਜੀ ਨੂੰ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦਾ ਅਸਵਾਰਾ ਲੈ ਕੇ ਆਉ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਸਥਾਨ ਲਈ ਵਿਛਾਈ ਕੀਤੀ ਗਈ। ਸੋਹਣੀ ਵਿਛਾਈ ਕਰਾ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹਜ਼ੂਰ ਕ੍ਰਿਪਾਲੂ ਨੇ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਆ ਕੇ ਇਕੱਠੀ ਹੋਈ ਸੰਗਤ ਨੂੰ ਸੰਬੋਧਨ ਕਰਕੇ ਆਪਣੇ ਵੱਲੋਂ ਕੁਝ ਸ਼ਬਦ ਕਹੇ। ਇਹ ਤਾਂ ਕਹਿ ਦਿੱਤਾ ਸੀ ਕਿ ਭਾਣਾ ਵਰਤਣਾ ਹੈ, ਕਾਰਨ ਵਾਪਰਨਾ ਹੈ। ਸਿੱਖ ਬੈਰਾਗ ਵਿਚ ਰੁਦਨ ਕਰਨ ਲੱਗੇ। 42 ਸਾਲ ਦੀ ਆਰਬਲਾ ਕੀ ਆਰਬਲਾ ਹੈ। ਸੱਚੇ ਪਾਤਿਸ਼ਾਹ ਜੀ ਨੂੰ ਸਿੱਖਾਂ ਨੇ ਕਿਹਾ, ਮਹਾਰਾਜ ! ਆਪ ਜੀ ਕੀ ਭਾਣਾ ਵਰਤਾਉਣ ਲੱਗੇ ਹੋ ? ਸਾਨੂੰ ਕਿਸ ਦੇ ਲੜ ਲਾਇਆ ਹੈ ? ਉਥੇ ਗਿਆਨੀ ਗਿਆਨ ਸਿੰਘ ਦੇ ਦੋਹਰੇ, ਰਹਿਤਨਾਮਿਆਂ ਦਾ ਇਕ ਦੋਹਰਾ ਹੈ, ਉਸਦੇ ਵਿਚ ਤਾਂ ਇਹ ਲਿਖਿਆ ਹੈ ਕਿ-

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥*

ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਸਾਰੇ ਸਿੱਖਾਂ ਨੂੰ ਆਪਣੇ ਕੋਲ ਬਿਠਾ ਕੇ ਕੱਤਕ ਸੁਦੀ ਦੂਜ ਨੂੰ ਮੱਥਾ ਟੇਕ ਕੇ ਕਿਹਾ ਕਿ-

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇ॥*
*ਗੁਰੂ ਪ੍ਰਗਟ ਪਏ ਪੂਰਨ ਹਰਿ ਅਵਤਾਰ॥*
*ਜਗ ਮਗ ਜੋਤਿ ਬਿਰਾਜ ਰਹੀ ਸ੍ਰੀ ਗੁਰੂ ਗ੍ਰੰਥ ਮਝਾਰ॥*
*ਵਾਹਿਗੁਰੂ ਗੁਰੂ ਗ੍ਰੰਥ ਜੀ ਉਭੇ ਜਹਾਜ਼ ਉਦਾਰ॥*
*ਜੋ ਸ਼ਰਧਾ ਧਰ ਸੇਵ ਹੈ ਸੋ ਭਵ ਉਤਰੇ ਪਾਰ॥*

ਜਦੋਂ ਸਿੱਖਾਂ ਨੇ ਪੁੱਛਿਆ, ਮਹਾਰਾਜ ਗ਼ਰੀਬ ਨਿਵਾਜ਼ ! ਇਹ ਜੋ ਸੰਗਤ ਹੈ ਤੇਰੀ ਤਿਸ ਦਾ ਕੀ ਹਵਾਲ ?

ਗੁਰੂ ਜੀ ਕਹਿਣ ਲੱਗੇ, ਆਪਸ ਵਿਚ ਪਿਆਰ ਕਰਨਾ। ਪੰਥ ਦੇ ਵਾਧੇ ਨੂੰ ਲੋਚਣਾ। ਜੇ ਤੁਸੀਂ ਇਹ ਚਾਹੁੰਦੇ ਹੋ ਕਿ ਤੁਹਾਡਾ ਪੁੱਤਰ, ਪੋਤਾ, ਪੜਪੋਤਾ ਆਪਣੀਆਂ ਅੱਖ਼ਾਂ ਦੇ ਸਾਹਮਣੇ ਦੇਖੋ ਤੇ ਤੁਹਾਡੀ ਪੀੜ੍ਹੀ ਅੱਗੇ ਚੱਲੇ ਤਾਂ ਅਕਾਲ ਦੇ ਨਿਰਾਲੇ ਪੰਥ ਦੇ ਵਾਧੇ ਲਈ ਸੋਚਿਉ। ਜਿਵੇਂ ਆਪਣੀ ਪੂੰਜੀ ਵਧਾਉਂਦੇ ਪਏ ਹੋ, ਉਵੇਂ ਜਿਥੇ ਵੀ ਜਾਉ ਬਾਬੇ ਨਾਨਕ ਦਾ ਪੰਥ ਵੀ ਅੱਗੇ ਵਧਾਈ ਜਾਣਾ। ਆਗਿਆ ਗ੍ਰੰਥ ਸਾਹਿਬ ਜੀ ਦੀ ਕਰਨੀ। ਸ਼ਬਦ ਦੀ ਖੋਜ ਕਰਨੀ। ਪੰਜ ਪੈਸੇ, ਨਾਰੀਅਲ ਰੱਖ ਕੇ ਮੱਥਾ ਟੇਕਿਆ। ਸਿੱਖ ਸਾਰੇ ਦੇਖਦੇ ਪਏ ਹਨ।

ਇਤਿਹਾਸ ਕਹਿੰਦਾ ਹੈ ਕਿ ਪੰਜ ਪ੍ਰਕਰਮਾਂ ਗੁਰਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕੀਤੀਆਂ। ਪੰਜ ਪ੍ਰਕਰਮਾਂ ਕਰਨ ਤੋਂ ਬਾਅਦ ਚੋਜੀ ਪ੍ਰੀਤਮ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਆਪ ਆ ਬੈਠੇ। ਸਤਿਗੁਰੂ ਜੀ ਨੇ ਰੁਮਾਲ ਸਾਹਿਬ ਚੁੱਕਿਆ ਤੇ ਹੁਕਮ ਲਿਆ। ਹੁਕਮ ਆਇਆ-

*ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥*

(ਅੰਗ ੭੮੩)

ਉਸ ਅਸਥਾਨ ਦਾ ਨਾਮ ਅਬਿਚਲ ਨਗਰ ਉਸ ਹੁਕਮਨਾਮੇ ਤੋਂ ਬਾਅਦ ਰੱਖਿਆ ਗਿਆ। ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਦਿੱਤੀ ਗਈ ਅਤੇ ਮੱਥਾ ਟੇਕ ਦਿੱਤਾ।

ਹਜ਼ੂਰ ਕੱਤਕ ਸੁਦੀ ਦੂਜ ਤੋਂ ਲੈ ਕੇ ਦੋ ਨੂੰ, ਤਿੰਨ ਨੂੰ, ਚਾਰ ਨੂੰ ਤੇ ਪੰਜ ਨੂੰ ਰਾਤ ਨੂੰ ਪਿਆਨਾ ਕਰਦੇ ਹਨ। ਪੰਜ ਦਿਨ ਨਿਰੰਤਰ ਕੀਰਤਨ ਹੁੰਦਾ ਰਿਹਾ। ਭਾਈ ਸੰਤੋਖ ਸਿੰਘ ਅਤੇ ਹੋਰ ਹਜ਼ੂਰ ਦੇ ਨੇੜੇ ਸਿੱਖ ਸਨ, ਉਹਨਾਂ ਨੂੰ ਕਿਹਾ ਸਮਗੱਰੀ ਲਿਆਉ। ਸਮਗੱਰੀ ਵਿਚ 100 ਮਣ ਚੰਦਨ ਲਿਖਿਆ ਗਿਆ। ਚੰਦਨ ਮੰਗਾਇਆ, ਕਨਾਤ ਮੰਗਾਈ। ਸਿੱਖ ਸੰਗਤਾਂ ਦੂਰੋਂ-ਦੂਰੋਂ ਇਕੱਠੀਆਂ ਹੋ ਗਈਆਂ। ਸੱਚੇ ਪਾਤਿਸ਼ਾਹ ਜੀ ਨੇ ਜੋ ਅੰਤਲੇ ਬਚਨ ਸਿੱਖਾਂ ਨਾਲ ਕੀਤੇ, ਉਹ ਬਚਨ ਵੀ ਬੜੇ ਸਾਂਭਣ ਵਾਲੇ ਹਨ। ਹਜ਼ੂਰ ਨੇ ਜਿਹੜੀ ਸਾਨੂੰ ਅੰਮ੍ਰਿਤ ਦੀ ਮਰਿਆਦਾ ਦਿੱਤੀ ਸੀ, ਉਥੇ ਫਿਰ ਦ੍ਰਿੜ੍ਹ ਕਰਾਈ। ਲੰਗਰ ਲਾ ਦਿੱਤੇ ਗਏ। ਲੋੜਵੰਦਾਂ ਨੂੰ ਲੰਗਰ ਛਕਾਇਆ ਗਿਆ।

ਅੱਜ ਕੱਤਕ ਸੁਦੀ ਪੰਚਮੀ ਆਈ। ਦਸਮੇਸ਼ ਪਾਤਿਸ਼ਾਹ ਧੰਨ ਗੁਰੂ ਗੋਬਿੰਦ ਸਿੰਘ ਦੀਨ ਦੁਨੀ ਦਾ ਪਾਤਿਸ਼ਾਹ ਉਹਨਾਂ ਨੇ ਆਪਣੀ ਨਿਗਰਾਨੀ ਵਿਚ ਚਿੱਖਾ ਆਪਣੇ ਹੱਥੀਂ ਚਿਣਵਾਈ ਹੈ। ਚਾਰ-ਚੁਫੇਰੇ ਕਨਾਤ ਲਾਈ ਗਈ। ਹਜ਼ੂਰ ਨੇ ਉਸ ਦਿਨ ਜਿਹੜਾ ਚੋਲਾ ਪਾਇਆ, ਉਹ ਕੇਸਰੀ ਰੰਗ ਦਾ ਸੀ। ਕਮਰਕਸਾ ਦਾਤਾਰ ਜੀ ਨੇ ਕੀਤਾ। ਸਤਿਗੁਰੂ ਨੇ ਗਾਤਰੇ ਕਿਰਪਾਨ ਪਾਈ, ਕਲਗੀ ਤੋੜਾ ਸਭ ਕੁਝ ਸਜਾਇਆ। ਹਜ਼ੂਰ ਨੇ ਭੱਥੇ ਵਿਚ ਤੀਰ ਪਾਏ ਤੇ ਨਾਲ ਕਮਾਨ, ਸ਼ਸਤਰ ਬਸਤਰ ਸਜਾਏ। ਹਜ਼ੂਰ ਦਾ ਜਲਾਲ ਅੱਜ ਝੱਲਿਆ ਨਹੀਂ ਸੀ ਜਾਂਦਾ ਪਿਆ। ਪਰ ਜਿਹੜੇ ਸਿੱਖ ਆਨੰਦਪੁਰ ਤੋਂ ਤੁਰੇ ਸਨ, ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਉਹ ਨਾਲ ਹਨ। ਅੱਜ ਕੱਤਕ ਸੁਦੀ ਪੰਚਮੀ ਆਈ। ਹਜ਼ੂਰ ਨੇ ਸ਼ਸਤਰ ਬਸਤਰ ਸਜਾਏ, ਨਾਲ ਕਹਿ ਦਿੱਤਾ ਕਿ ਕੁਮੈਤ ਘੋੜਾ ਉਸ ਨੂੰ ਤਿਆਰ ਰੱਖਣਾ। ਸਤਿਗੁਰੂ ਸੱਚਖੰਡਿ ਜਿੱਥੇ ਅਸੀਂ ਦਰਸ਼ਨ ਕਰਦੇ ਹਾਂ, ਉਸ ਅਸਥਾਨ 'ਤੇ ਆ ਪਹੁੰਚੇ। ਕੀਰਤਨੀਏ ਸਿੰਘ ਆ ਗਏ ਤੇ ਕਹਿਣ ਲੱਗੇ ਕਿ ਸ਼ਬਦ ਪੜ੍ਹਿਉ ਸਾਰੀ ਰਾਤ। ਅਸੀਂ ਰਹਰਾਸਿ ਸਾਹਿਬ ਜੀ ਦੇ ਪਾਠ ਤੋਂ ਬਾਅਦ ਇਸ ਕਨਾਤ ਵਿਚ ਪ੍ਰਵੇਸ਼ ਕਰਾਂਗੇ। ਲਾਮਬੂ ਲੱਗੇਗਾ, ਕਿਸੇ ਵੀ ਸਿੱਖ ਨੇ ਕਨਾਤ ਵਿਚ ਝਾਤੀ ਨਹੀਂ ਮਾਰਨੀ। ਸ਼ਾਮ ਨੂੰ ਭਾਈ ਜੀਵਨ ਸਿੰਘ ਜੀ ਨੇ, ਜਿਨ੍ਹਾਂ ਦਾ ਨਾਮ ਜੀਵਨ ਦਾਸ ਸੀ, ਸੋ ਦਰੁ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਕੀਤਾ। ਉਹਨਾਂ ਦੀ ਕੁੱਲ ਵਿਚ ਵੀ ਅਜੇ ਰਹਿਰਾਸੀਏ ਪੈਦਾ ਹੁੰਦੇ ਪਏ ਹਨ। ਹਜ਼ੂਰ ਨੇ ਪਾਠ ਸੁਣਿਆ। ਇੰਨਾ ਗੰਭੀਰ, ਇੰਨੇ ਬੈਰਾਗ ਵਿਚ ਆ ਕੇ ਉਹਨਾਂ ਸੋ ਦਰੁ ਰਹਰਾਸਿ ਸਾਹਿਬ ਦਾ ਪਾਠ ਕੀਤਾ। ਪਾਠ ਦੀ ਸਮਾਪਤੀ ਹੋਈ, ਕੀਰਤਨ ਹੋਇਆ ਤੇ ਗੁਰੂ ਜੀ ਨੇ ਕਿਹਾ ਕਿ ਇਹ ਸ਼ਬਦ ਸਾਰੀ ਰਾਤ ਪੜ੍ਹਿਉ-

*ਮਾਰੂ ਮਹਲਾ ੫ ॥*

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥*

*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਰੇ ਨਿਵਰੇ ਸਗਲ ਬੈਰਾਈ॥*
*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥੨॥*
*ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥*
*ਪਾਵਨ ਪਤਿਤ ਕੀਏ ਖਿਨ ਗੋਬਿਦ ਚਰਣ ਓਟਾਈ॥*
*ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥੬॥*

(ਅੰਗ ੧੦੦੦)

ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ ਸ਼ਸਤਰ ਬਸਤਰ ਸਮੇਤ ਕਨਾਤ ਵਿਚ ਪ੍ਰਵੇਸ਼ ਕੀਤਾ। ਗੁਰਦੇਵ ਸੱਚੇ ਪਾਤਿਸ਼ਾਹ ਉਸ ਚੰਦਨ ਦੀ ਚਿੱਖਾ ਉੱਪਰ ਚੌਂਕੜਾ ਮਾਰ ਕੇ ਬੈਠ ਗਏ। ਕਨਾਤ ਹੈ, ਲਾਮਬੂ ਲੱਗਾ ਹੈ। ਅੱਗ ਦੀਆਂ ਲਪਟਾਂ ਆਸਮਾਨ ਵੱਲ ਉੱਠਦੀਆਂ ਦੇਖੀਆਂ ਹਨ। ਬਿਰਹਾ ਵਿਚ ਆਏ ਸਿੱਖਾਂ ਦੇ ਨੇਤਰਾਂ ਵਿਚੋਂ ਪ੍ਰੇਮ ਦਾ ਨੀਰ ਵਹਿ ਤੁਰਿਆ ਹੈ। ਸੱਚੇ ਪਾਤਿਸ਼ਾਹ ਨੇ ਤੁਰਨ ਤੋਂ ਪਹਿਲਾਂ ਇਹ ਸ਼ਬਦ ਸਾਰੇ ਖ਼ਾਲਸੇ ਨੂੰ ਕੀਰਤਨ ਸ਼ੁਰੂ ਹੋਣ ਤੋਂ ਪਹਿਲਾਂ ਅੰਦਰ ਪ੍ਰਵੇਸ਼ ਕਰਦਿਆਂ ਕਿਹਾ ਸੀ-

ਖਾਲਸਾ ਜੀ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

ਉਹਨਾਂ ਨੇ ਕਿਹਾ ਸੀ ਕਿ ਕੋਈ ਵੀ ਅੰਗੀਠਾ ਨਾ ਮੇਰਾ ਫੋਲੇ। ਸਾਰੀ ਰਾਤ ਸਿਰਫ਼ ਕੀਰਤਨ ਕਰਦੇ ਰਹੋ।

ਅੰਮ੍ਰਿਤ ਵੇਲਾ ਹੋਇਆ, ਸਿੱਖਾਂ ਨੇ ਇਸ਼ਨਾਨ-ਪਾਨ ਕੀਤਾ। ਕੋਈ ਕਿਤੇ ਰੁਦਨ ਕਰੇ, ਕੋਈ ਕਿਤੇ ਰੁਦਨ ਕਰੇ। ਕੁਝ ਸਮੇਂ ਤੋਂ ਬਾਅਦ ਕਨਾਤ ਹਟਾਈ ਗਈ। ਗੁਰੂ ਜੀ ਨੇ ਕਿਹਾ ਸੀ ਫੋਲਿਉ ਨਾ। ਸਿੰਘਾਂ ਨੇ ਅੰਗੀਠਾ ਫੋਲ ਲਿਆ। ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਉਸ ਦੇ ਵਿਚੋਂ ਕੋਈ ਅਸਤ ਨਹੀਂ ਨਿਕਲਿਆ। ਸਿਰਫ਼ ਇਕ ਸਿਰੀ ਸਾਹਿਬ ਮਿਲੀ ਜਿਹੜੀ ਅੱਜ ਵੀ ਤਖ਼ਤ ਉੱਤੇ ਪਈ ਹੈ ਤੇ ਉਸਦੇ ਦਰਸ਼ਨ ਕਰਾਏ ਜਾਂਦੇ ਹਨ। ਹੋਰ ਕੁਝ ਨਹੀਂ। ਸਿੱਖ ਬੈਰਾਗ ਵਿਚ ਹਨ। ਕੁਝ ਸਮੇਂ ਤੋਂ ਬਾਅਦ ਪਿਆਰੇ ਭਾਈ ਧਰਮ ਸਿੰਘ, ਪਿਆਰੇ ਭਾਈ ਦਇਆ ਸਿੰਘ ਪ੍ਰਭ-ਪੁਰ ਪਿਆਨਾ ਕਰ ਗਏ। ਉਹਨਾਂ ਦੇ ਅਸਥਾਨ ਬਿਲਕੁਲ ਨਜ਼ਦੀਕ ਹਨ। ਭਾਈ ਸੰਤੋਖ ਸਿੰਘ ਲੰਗਰ ਚਲਾਉਂਦੇ ਰਹੇ।

ਸਮਰੱਥ ਸਤਿਗੁਰੂ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਆਪਣੀਆਂ ਰਹਿਮਤਾਂ

ਅੱਜ ਵੀ ਵਰਤਾਉਂਦੇ ਹਨ। ਆਪਣੀ ਭਾਵਨਾ ਬਣਾਈਏ। 300 ਸਾਲ ਪਹਿਲਾਂ ਗੁਰਦੇਵ ਪਾਤਿਸ਼ਾਹ ਜੀ ਨੇ ਸਾਨੂੰ ਸ਼ਬਦ ਦੇ ਲੜ, ਬਾਣੀ ਦੇ ਲੜ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਅੱਜ ਵੀ ਜੇ ਅਸੀਂ ਗੁਰਦੇਵ ਨਾਲ ਗੱਲਾਂ ਕਰਨੀਆਂ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਪੜ੍ਹੀਏ ਤੇ ਸ਼ਬਦ ਨਾਲ ਜੁੜੀਏ। ਸਮਰੱਥ ਗੁਰੂ ਦੇ ਸਿੱਖ ਦੀ ਜਿਹੋ ਜਿਹੀ ਭਾਵਨਾ ਹੈ, ਉਸੇ ਭਾਵਨਾ ਨਾਲ ਝਲਕਾਂ ਹਨ। ਤੇਰੀ ਭਾਵਨਾ ਚਾਹੀਦੀ ਹੈ। ਜੇ ਤੂੰ ਦੇਹ ਮੰਨਦਾ ਪਿਆ ਹੈਂ ਤਾਂ ਚੇਤੇ ਰੱਖ, ਤੈਨੂੰ ਦੇਹਾਂ ਹੀ ਦਿੱਸਣਗੀਆਂ। ਜੇ ਤੇਰੀ ਭਾਵਨਾ ਹੈ ਕਿ ਦੇਹ ਨਹੀਂ, ਪਾਰਬ੍ਰਹਮ ਪ੍ਰਮੇਸ਼ਰ ਹੈ ਤਾਂ ਪ੍ਰਮੇਸ਼ਰ ਹੀ ਦਿੱਸੇਗਾ। ਜੇਹਾ ਭਾਉ ਤੇਹਾ ਫਲ ਪਾਈਐ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਾਹਿਬਿ ਤੁਠੈ ਪਾਵਾ

*ਦੁਇ ਕਰਿ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ॥*
*ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥*

(ਅੰਗ ੭੪੯)

*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥*

(ਅੰਗ ੭੬੨)

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਸੀਂ ਰੋਜ਼ ਸਵੇਰੇ ਸ਼ਾਮ ਅਰਦਾਸ ਕਰਦੇ ਹਾਂ। ਇਸ ਅਰਦਾਸ ਵਿਚ ਜਦੋਂ ਪਹਿਲਾ ਪਦਾ ਸੰਪੂਰਨ ਹੁੰਦਾ ਹੈ ਤਾਂ ਉਸ ਸਮੇਂ ਗੁਰੂ ਦਾ ਅਰਦਾਸੀਆ ਸਿੱਖ ਪਹਿਲੀ ਵਾਰੀ ਸੰਗਤ ਨੂੰ ਆਪ ਬੋਲਣ ਲਈ ਪ੍ਰੇਰਦਾ ਹੈ। ਅਰਦਾਸ ਵਿਚ ਪਹਿਲੀ ਵਾਰ ਗੁਰੂ ਦਾ ਅਰਦਾਸੀਆ ਇਹ ਸ਼ਬਦ ਕਹਿੰਦਾ ਹੈ-

ਦਸਾਂ ਪਾਤਿਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।

ਛੇ ਵਾਰੀ ਸਾਨੂੰ ਅਰਦਾਸੀਆ ਬਾਰ-ਬਾਰ ਇਹ ਸ਼ਬਦ ਚੇਤੇ ਕਰਾਉਂਦਾ ਹੈ-

ਬੋਲੋ ਜੀ ਵਾਹਿਗੁਰੂ।

ਪਹਿਲੀ ਵਾਰ ਤਾਂ ਉਹ ਕਹਿੰਦਾ ਹੈ - ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ।

ਦੂਜੀ ਵਾਰ ਫਿਰ ਜੱਪਣ ਵਾਲਿਆਂ ਦੀ ਗੱਲ ਕਰਕੇ ਕਹਿੰਦਾ ਹੈ-

ਤਿਨਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ
ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।

ਤੀਜੀ ਵਾਰੀ ਉਹ ਸ਼ਬਦ ਵਰਤਦਾ ਹੈ-

ਜਿਨ੍ਹਾਂ ਸਿੰਘਾਂ ਸਿੰਘਣੀਆਂ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ, ਬੋਲੋ ਜੀ ਵਾਹਿਗੁਰੂ।

ਚੌਥੀ ਵਾਰ ਤੋਂ ਬਾਅਦ ਫਿਰ ਪੰਜਵੀਂ ਵਾਰ ਉਹ ਕਹਿੰਦਾ ਹੈ-

ਖਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ।

ਛੇਵੀਂ ਵਾਰ ਅਖ਼ੀਰ 'ਤੇ ਜਾ ਕੇ ਕਹਿੰਦਾ ਹੈ-

ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ।

ਛੇ ਵਾਰੀ ਗੁਰੂ ਕਾ ਅਰਦਾਸੀਆ ਸਾਨੂੰ ਵਾਰ ਵਾਰ ਪ੍ਰੇਰ ਕੇ ਕਹਿੰਦਾ ਪਿਆ ਹੈ ਕਿ ਅਰਦਾਸ ਵਿਚ ਸ਼ਾਮਿਲ ਹੋਏ ਗੁਰੂ ਕੇ ਸਿੱਖੋ! ਮੇਰੀ ਗੱਲ ਵੱਲ ਧਿਆਨ ਦਿਉ ਤੇ ਕਹਿਣ ਲੱਗਾ ਕਿ ਜਿਹੜੀ ਗੱਲ ਮੈਂ ਤੁਹਾਨੂੰ ਕਹਿ ਰਿਹਾ ਹਾਂ, ਮੇਰੇ ਪਿੱਛੇ ਧਿਆਨ ਧਰ ਕੇ ਵਾਹਿਗੁਰੂ ਬੋਲੋ। ਜਿਥੇ ਗੁਰੂ ਕਾ ਅਰਦਾਸੀਆ ਕਹਿ ਰਿਹਾ ਹੈ ਕਿ ਇਥੇ ਧਿਆਨ ਧਰ ਕੇ ਬੋਲੋ, ਉਥੇ ਅਵੱਸ਼ ਬੋਲੀਏ। ਜਦੋਂ ਉਹ ਕਹਿੰਦਾ ਹੈ, ਪ੍ਰਿਥਮੇ ਸਰਬਤ ਖਾਲਸਾ ਜੀ ਕੀ ਅਰਦਾਸ ਹੈ ਜੀ, ਇਸ ਤੋਂ ਪਹਿਲਾਂ ਜਿੰਨੀ ਵੀ ਅਰਦਾਸ ਦੀ ਇਬਾਰਤ ਹੈ, ਜਿੰਨੀ ਵੀ ਅਰਦਾਸ ਦੀ ਸ਼ਬਦਾਵਲੀ ਹੈ, ਇਸ ਦੇ ਵਿਚ ਅਸੀਂ ਆਪਣੇ ਸ਼ਹੀਦਾਂ ਨੂੰ, ਗੁਰਮੁਖਾਂ ਨੂੰ, ਗੁਰੂਆਂ ਨੂੰ, ਗੁਰ ਇਤਿਹਾਸ ਨੂੰ ਚੇਤੇ ਕਰਦੇ ਹਾਂ। ਅਸਲ ਵਿਚ ਮੰਗ ਅਰਦਾਸ ਵਿਚ ਇਥੋਂ ਸ਼ੁਰੂ ਹੁੰਦੀ ਹੈ-

ਪ੍ਰਿਥਮੇ ਸਰਬਤ ਖਾਲਸਾ ਜੀ ਕੀ ਅਰਦਾਸ ਹੈ ਜੀ

ਮੇਰੇ ਇਕੱਲੇ ਦੀ ਅਰਦਾਸ ਨਹੀਂ। ਮੈਂ ਸਰਬੱਤ ਖਾਲਸੇ ਵੱਲੋਂ ਝੋਲੀ ਫੈਲਾਅ ਕੇ, ਹੇ ਪ੍ਰਭੂ! ਤੇਰੇ ਚਰਨਾਂ ਵਿਚ ਇਹ ਅਰਦਾਸ ਕਰਨ ਆਇਆ ਹਾਂ ਕਿ -

ਸਰਬਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਆਵੈ।

ਇਥੇ ਨਾਲ ਨਾਲ ਸਾਨੂੰ ਬੋਲਣਾ ਨਹੀਂ ਚਾਹੀਦਾ। ਮਰਿਆਦਾ ਮੁਤਾਬਿਕ ਇਹ ਅਰਦਾਸ ਹੈ। ਇਹ ਗੁਰੂ ਤੋਂ ਮੰਗਿਆ ਜਾ ਰਿਹਾ ਹੈ। ਜਿੱਥੇ ਉਹ ਕਹਿੰਦੇ ਹਨ-

ਬੋਲੋ ਜੀ ਵਾਹਿਗੁਰੂ !

ਸਾਨੂੰ ਉਥੇ ਬੋਲਣਾ ਚਾਹੀਦਾ ਹੈ। ਇਥੇ ਤਾਂ ਮੰਗ ਕੀਤੀ ਜਾਂਦੀ ਪਈ ਹੈ ਕਿ ਹੇ ਸਤਿਗੁਰੂ! ਕ੍ਰਿਪਾ ਕਰ, ਸਰਬੱਤ ਖਾਲਸੇ ਨੂੰ ਚੇਤੇ ਆਵੇ-

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ !

ਇਹ ਤਿੰਨ ਵਾਰੀ ਕਿਉਂ ਕਹਿ ਦਿੱਤਾ ? ਇਸ ਦਾ ਮਤਲਬ ਸੀ ਕੁਝ ਲੋਕ ਅਜਿਹੇ ਹਨ ਜਿਹੜੇ ਜ਼ਬਾਨ ਕਰਕੇ ਵਾਹਿਗੁਰੂ ਕਹਿੰਦੇ ਹਨ, ਪਰ ਮਨ ਕਰਕੇ ਵਾਹਿਗੁਰੂ ਕਦੀ ਨਹੀਂ ਕਹਿੰਦੇ। ਕੁਝ ਲੋਕ ਅਜਿਹੇ ਹਨ ਜਿਹੜੇ ਜ਼ਬਾਨ ਕਰਕੇ ਵੀ ਵਾਹਿਗੁਰੂ ਕਹਿੰਦੇ ਹਨ ਅਤੇ ਕਦੀ ਮਾਲਕ ਇਕਾਗਰਤਾ ਬਖ਼ਸ਼ੇ ਤੇ ਮਨ ਕਰਕੇ ਵੀ ਵਾਹਿਗੁਰੂ ਕਹਿ ਦਿੰਦੇ ਹਨ, ਪਰ ਜਦੋਂ ਬਾਹਰ ਵਿਚਰਦੇ ਹਨ ਤਾਂ ਉਹਨਾਂ ਦੇ ਕਰਮਾਂ ਵਿਚ ਵਾਹਿਗੁਰੂ ਨਹੀਂ ਹੁੰਦਾ। ਤਿੰਨ ਵਾਰੀ ਤਾਂ ਮੰਗਿਆ ਕਿ ਹੇ ਵਾਹਿਗੁਰੂ ! ਤੂੰ ਕ੍ਰਿਪਾ ਕਰ ਕਿ ਤੇਰੇ ਖ਼ਾਲਸੇ ਨੂੰ ਮਨ ਕਰਕੇ, ਬਚਨਾਂ ਕਰਕੇ ਤੇ ਕਰਮਾਂ ਕਰਕੇ ਵਾਹਿਗੁਰੂ ਚੇਤੇ ਆਵੇ। ਇਸ ਦੀ ਰਸਨਾ 'ਤੇ ਵੀ ਵਾਹਿਗੁਰੂ ਹੋਵੇ, ਇਸ ਦੇ ਮਨ ਵਿਚ ਵੀ ਵਾਹਿਗੁਰੂ ਹੋਵੇ ਤੇ ਇਸ ਦੇ ਕਰਮਾਂ ਵਿਚ ਵੀ ਵਾਹਿਗੁਰੂ ਜੀ ਦੀ ਯਾਦ ਆਉਂਦੀ ਹੋਵੇ। ਅਸੀਂ ਕਹਿੰਦੇ ਹਾਂ ਕਿ ਦਸਾਂ ਪਾਤਸ਼ਾਹੀਆਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ। ਹੁਣ ਦੋ ਸ਼ਬਦ ਹਨ— ਇਕ ਪਾਠ ਤੇ ਇਕ ਦੀਦਾਰ। ਚੇਤੇ ਰੱਖੋ, ਇਥੇ ਇਹ ਸ਼ਬਦ ਨਹੀਂ ਲਿਖੇ ਕਿ ਦਰਸ਼ਨ ਦੀਦਾਰ, ਇਥੇ ਇਹ ਸ਼ਬਦ ਨਹੀਂ ਲਿਖੇ ਕਿ ਦੀਦਾਰ ਪਾਠ। ਇਥੇ ਪਹਿਲਾ ਸ਼ਬਦ ਆਇਆ ਹੈ ਪਾਠ ਦੀਦਾਰ। ਇਸ ਦਾ ਮਤਲਬ ਇਹ ਹੈ ਕਿ ਐ ਪ੍ਰਾਣੀ ! ਚੇਤੇ ਰੱਖੀਂ ਗੁਰੂ ਦੇ ਅਸਲੀ ਦੀਦਾਰ ਹੀ ਗੁਰੂ ਦਾ ਪਾਠ ਹਨ। ਜੇ ਪਾਠ ਕਰਨਾ ਹੈ ਤਾਂ ਦੀਦਾਰ ਹਨ, ਜੇ ਪਾਠ ਨਹੀਂ ਕੀਤਾ ਤਾਂ ਗੁਰੂ ਦਾ ਦੀਦਾਰ ਵੀ ਨਹੀਂ ਕੀਤਾ। ਪਾਠ ਦਾ ਅੱਖਰੀ ਅਰਥ ਅਸੀਂ ਕਰਾਂਗੇ ਪੜ੍ਹਨਾ।

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਆਪਣੇ ਜੀਵਨ ਦੇ ਅੰਤਲੇ 18 ਸਾਲ ਰਾਵੀ ਦੇ ਕਿਨਾਰੇ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਹੱਲ ਵਾਹਿਆ ਹੈ। ਕਰਤਾਰਪੁਰ ਸਾਹਿਬ ਦਾ ਨੇਮ ਕੀ ਸੀ ? ਉਥੋਂ ਦਾ ਨੇਮ ਭਾਈ ਗੁਰਦਾਸ ਜੀ ਬਿਆਨ ਕਰਦੇ ਹਨ। ਕਹਿੰਦੇ ਹਨ-

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*

(ਵਾਰ ੧, ਪਉੜੀ ੩੮)

ਸੁਲਤਾਨਪੁਰ ਤੋਂ-

*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ।*

(ਵਾਰ ੧, ਪਉੜੀ ੨੪)

ਤੇ ਕਰਤਾਰਪੁਰ ਆ ਕੇ ਫਿਰ ਕਹਿਣ ਲੱਗੇ-

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*

(ਵਾਰ ੧, ਪਉੜੀ ੩੮)

ਸੰਸਾਰੀਆਂ ਵਾਲੇ, ਗ੍ਰਿਹਸਤੀਆਂ ਵਾਲੇ ਕੱਪੜੇ ਪਾਏ ਤੇ ਮੰਜੇ ਉੱਪਰ ਬੈਠ ਕੇ ਉਪਦੇਸ਼

ਦੇਣ ਲੱਗੇ। ਮੰਜੇ 'ਤੇ ਬੈਠਣ ਤੋਂ ਮੁਰਾਦ ਸਿੱਖ ਥੱਲੇ ਬੈਠਦੇ ਹਨ ਤੇ ਗੁਰੂ ਨਾਨਕ ਸਾਹਿਬ ਮੰਜੇ 'ਤੇ ਬੈਠ ਕੇ ਉਪਦੇਸ਼ ਦਿੰਦੇ ਹਨ। ਉਥੇ ਇਕ ਸਵਾਲ ਪੈਦਾ ਹੁੰਦਾ ਹੈ ਕਿ ਉਹ ਉਪਦੇਸ਼ ਕੀ ਸੀ ? ਉਹ ਮੰਜੇ 'ਤੇ ਬੈਠ ਕੇ ਕਿਹੜਾ ਗਿਆਨ ਸੀ ? ਨਾਲ ਹੀ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਉਥੇ ਹੁੰਦਾ ਸੀ—

*ਬਾਣੀ ਮੁਖਹੁ ਉਚਾਰੀਐ*

ਧੰਨ ਗੁਰੂ ਨਾਨਕ ਸਾਹਿਬ ਕਰਤਾਰਪੁਰ ਦੀ ਧਰਤੀ 'ਤੇ ਆਪਣੇ ਮੁਖ ਤੋਂ ਅੰਮ੍ਰਿਤ ਬਾਣੀ ਉਚਾਰਦੇ ਹਨ। ਬਹੁਤ ਹਿੱਸਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕਰਤਾਰਪੁਰ ਸਾਹਿਬ ਉਚਾਰਿਆ ਹੋਇਆ ਹੈ। ਕਹਿਣ ਲੱਗੇ-

*ਬਾਣੀ ਮੁਖਹੁ ਉਚਾਰੀਐ*

ਜਦੋਂ ਬਾਣੀ ਮੁਖ ਤੋਂ ਉਚਾਰਦੇ ਹਨ, ਮੁਖ ਤੋਂ ਪੜ੍ਹਦੇ ਹਨ ਤਾਂ ਉਦੋਂ ਹੁੰਦਾ ਕੀ ਹੈ-

*ਹੁਇ ਰੁਸਨਾਈ ਮਿਟੈ ਅੰਧਾਰਾ।*

ਬਾਣੀ ਉਚਾਰਦਿਆਂ ਸਾਰ ਅੰਦਰ ਦਾ ਹਨੇਰਾ ਦੂਰ ਹੁੰਦਾ ਸੀ।

*ਗਿਆਨੁ ਗੋਸਟਿ ਚਰਚਾ ਸਦਾ ਅਨਹਦ ਸਬਦਿ ਉਠੇ ਧੁਨਕਾਰਾ।*

(ਵਾਰ ੧, ਪਉੜੀ ੩੮)

ਕਰਤਾਰਪੁਰ ਪ੍ਰਮਾਤਮਾ ਦੇ ਗਿਆਨ ਦੀਆਂ ਗੋਸ਼ਟੀਆਂ ਹੁੰਦੀਆਂ ਸਨ, ਉਥੇ ਚਰਚਾ ਹੁੰਦੀ ਸੀ। ਪਰ ਗੋਸ਼ਟੀ ਜਾਂ ਚਰਚਾ ਦਾ ਮਤਲਬ ਇਹ ਨਹੀਂ ਕਿ ਇਕ ਦੂਜੇ ਨੂੰ ਥੱਲੇ ਲਾਉਣਾ। ਉਥੇ ਚਰਚਾ ਉਹ ਹੁੰਦੀ ਸੀ ਜਿਸ ਦੇ ਨਾਲ ਸਾਡੇ ਅੰਦਰ ਨੂੰ ਆਤਮਕ ਤਰੱਕੀ ਮਿਲਦੀ ਹੋਵੇ।

ਗੁਰਮੁਖੋ ! ਚਾਰ ਤਰ੍ਹਾਂ ਦੀ ਚਰਚਾ ਸਿਆਣਿਆਂ ਨੇ ਮੰਨੀ ਹੈ। ਜਿਹੜਾ ਗੁਰੂ ਨਾਨਕ ਸਾਹਿਬ ਦਾ ਸਿੱਖ ਹੈ, ਉਹ ਦੋ ਤਰ੍ਹਾਂ ਦੀ ਚਰਚਾ ਨੂੰ ਜ਼ਿੰਦਗੀ ਵਿਚ ਅਖ਼ਤਿਆਰ ਕਰ ਲਵੇ ਤੇ ਦੋ ਤਰ੍ਹਾਂ ਦੀ ਚਰਚਾ ਨੂੰ ਸਦਾ ਲਈ ਤਿਆਗ ਦੇਵੇ। ਚਾਰ ਤਰ੍ਹਾਂ ਦੀ ਚਰਚਾ ਕਿਹੜੀ ਹੈ ? ਪਹਿਲੀ ਚਰਚਾ ਹੈ ਵਾਦ, ਦੂਜੀ ਹੈ ਹੇਤ, ਤੀਜੀ ਹੈ ਜਲਪ ਤੇ ਚੌਥੀ ਚਰਚਾ ਦਾ ਨਾਮ ਹੈ ਵਿਤੰਡਾ। ਸਿੱਖ ਨੇ ਵਾਦ ਤੇ ਹੇਤ ਚਰਚਾ ਕਰਨੀ ਹੈ। ਜਲਪ ਤੇ ਵਿਤੰਡਾ ਇਹ ਭੁੱਲ ਕੇ ਵੀ ਸਿੱਖ ਨਾ ਕਰੇ। ਮਹਾਰਾਜ ! ਵਾਦ ਤੇ ਹੇਤ ਇਹਨਾਂ ਦੀ ਪਰਿਭਾਸ਼ਾ ਕੀ ਹੈ ? ਵਾਦ ਦਾ ਅੱਖਰੀ ਅਰਥ ਹੈ ਵਾਦ, ਵਿਵਾਦ ਨਹੀਂ। ਵਾਦ ਦਾ ਅਰਥ ਹੈ ਕਿ ਜੇ ਮੈਂ ਬਾਣੀ ਪੜ੍ਹਦਾ ਹਾਂ ਤੇ ਮੈਨੂੰ ਅਰਥਾਂ ਦੀ ਸਮਝ ਨਹੀਂ ਪਈ ਤਾਂ ਜਿਹੜਾ ਮੇਰੇ ਨਾਲੋਂ ਵੱਧ ਲਿਆਕਤ ਰੱਖਦਾ ਹੈ ਤਾਂ ਮੈਂ ਉਸ ਕੋਲ ਜਾ ਕੇ ਪੁੱਛ ਲਵਾਂ ਕਿ ਭਰਾਵਾ, ਬਾਣੀ ਦੇ ਇਸ ਸ਼ਬਦ ਦੇ ਅਰਥ ਕੀ ਹਨ ਤਾਂ ਉਹ ਉੱਤਰ ਜ਼ਰੂਰ ਦੇਵੇਗਾ। ਜਿਹੜਾ ਉਹ ਅਰਥ ਕਰਕੇ ਸਾਨੂੰ ਸਮਝਾਏ, ਉਸਦੇ ਅਰਥ ਗੁਰਮਤਿ ਅਨੁਸਾਰ ਆਪਣੇ ਹਿਰਦੇ ਵਿਚ ਧਾਰਨ ਕਰਨੇ ਹਨ। ਵਾਦ ਚਰਚਾ ਦਾ ਅਰਥ ਹੈ ਕਿ ਜੇਕਰ ਆਪ ਨੂੰ ਸਮਝ ਨਹੀਂ ਤਾਂ ਜਿਸਨੂੰ ਜ਼ਿਆਦਾ ਸਮਝ ਹੈ, ਉਸ ਦੇ ਕੋਲ ਜਾ ਕੇ ਬਾਣੀ ਦੇ ਅਰਥ

ਪੁੱਛ ਲੈਣੇ ਚਾਹੀਦੇ ਹਨ। ਆਪਣੀ ਹਉਮੈ ਵਿਚ ਨਾ ਜੀਏ ਕਿ ਮੈਂ ਬੜਾ ਗਿਆਨਵਾਨ ਹਾਂ।

ਦੋ ਇਨਸਾਨ ਹਨ, ਪਰ ਦੋਨਾਂ ਨੂੰ ਬਾਣੀ ਦੇ ਸ਼ਬਦਾਂ ਦੀ ਸਮਝ ਨਹੀਂ ਪੈ ਰਹੀ। ਫਿਰ ਕਹਿੰਦੇ ਹਨ ਕਿ ਇਕਾਂਤ ਵਿਚ ਬੈਠਣ, ਸ਼ਬਦ ਨੂੰ ਆਪਣੇ ਸਨਮੁਖ ਰੱਖਣ ਤੇ ਬਾਰ-ਬਾਰ ਉਸ ਤੁੱਕ ਦੇ ਅਰਥਾਂ ਨੂੰ ਵਿਚਾਰਨ ਤੇ ਦੋਨੋਂ ਅਰਦਾਸ ਕਰਦੇ ਹੋਏ ਆਪਣੇ ਆਪਣੇ ਖ਼ਿਆਲ ਪ੍ਰਗਟ ਕਰਨ ਕਿ ਹੇ ਸੱਚੇ ਪਾਤਿਸ਼ਾਹ ! ਇਸ ਦੇ ਅਰਥ ਸਾਨੂੰ ਸਮਝਾ ਤੇ ਗੁਰਮੁਖੋ ! ਦੋਨਾਂ ਦੀ ਵਿਚਾਰ ਵਿਚੋਂ ਜਿਹੜੀ ਸਾਰਥਕ ਵਿਚਾਰ ਨਿਕਲੇ, ਉਸਨੂੰ ਦੋਨੋਂ ਧਾਰਨ ਕਰ ਲੈਣ। ਹੇਤ ਚਰਚਾ ਇਸ ਤਰ੍ਹਾਂ ਹੈ ਕਿ ਜਿਵੇਂ ਇਕ ਦੀਵਾ ਬੱਲਦਾ ਹੋਵੇ, ਉਹ ਚਾਰ ਚੁਫੇਰੇ ਤਾਂ ਰੌਸ਼ਨੀ ਕਰਦਾ ਹੈ, ਪਰ ਉਸ ਦੇ ਆਪਣੇ ਥੱਲੇ ਹਨੇਰਾ ਰਹਿੰਦਾ ਹੈ। ਜੇ ਇਸ ਦੇ ਨਾਲ ਇਕ ਹੋਰ ਦੀਵਾ ਬਾਲ ਦੇਈਏ ਤਾਂ ਦੋਨੋਂ ਦੀਵੇ ਇਕ ਦੂਜੇ ਦੇ ਥੱਲੇ ਦਾ ਹਨੇਰਾ ਦੂਰ ਕਰ ਦਿੰਦੇ ਹਨ। ਪਿਆਰਿਓ ! ਜੇ ਆਪ ਸਮਝ ਨਹੀਂ ਤਾਂ ਜਿੰਨੀ ਕੁ ਸਮਝ ਹੈ, ਕਿਸੇ ਦੂਜੇ ਨੂੰ ਜਾ ਕੇ ਪੁੱਛੀਏ ਤੇ ਦੋਨਾਂ ਦੀ ਜਿਹੜੀ ਵਿਚਾਰ ਨਿਕਲੇ, ਇਹ ਹੈ ਹੇਤ ਚਰਚਾ।

ਤੀਜੀ ਚਰਚਾ ਹੈ ਜਲਪ। ਜਿਹੜੇ ਜਲਪ ਚਰਚਾ ਕਰਦੇ ਹਨ, ਵਾਹਿਗੁਰੂ ਮੇਹਰ ਕਰੇ ਦਿਨੋ ਦਿਨ ਸਾਡਾ ਅਜਿਹਾ ਸੁਭਾਅ ਬਣੀ ਜਾਂਦਾ ਹੈ ਕਟਾਖ, ਤਰਕ, ਕੇਵਲ ਫੋਕੀ ਚਰਚਾ। ਜਲਪ ਦਾ ਅਰਥ ਹੈ ਆਪਣੀ ਗੱਲ 'ਤੇ ਅੜੇ ਰਹਿਣਾ। ਅਗਲਾ ਭਾਵੇਂ ਬਿਲਕੁਲ ਸਹੀ ਤੇ ਦਰੁੱਸਤ ਹੋਵੇ ਫਿਰ ਵੀ ਤਰਕ ਕਰ ਕਰ ਉਸ ਦੀ ਗੱਲ ਨੂੰ ਕੱਟੀ ਜਾਣਾ, ਆਪਣੀ ਤਰਕ ਨਾਲ ਮਨਾਈ ਜਾਣਾ। ਸੱਚ ਨੂੰ ਵੀ ਤਰਕ ਨਾਲ ਝੂਠ ਸਿੱਧ ਕਰੀ ਜਾਣਾ। ਕਹਿਣ ਲੱਗੇ ਸਿੱਖਾ ! ਆਪਣੀ ਹਉਮੈ ਨੂੰ ਰੱਖ ਕੇ ਇਹ ਚਰਚਾ ਤੂੰ ਕਦੀ ਨਾ ਕਰੀਂ। ਚੌਥੀ ਚਰਚਾ ਹੈ ਵਿਤੰਡਾ। ਵਿਤੰਡਾ ਦਾ ਅੱਖਰੀ ਅਰਥ ਹੁੰਦਾ ਹੈ ਕਿ ਇਕ ਬੰਦੇ ਨੂੰ ਗਿਆਨ ਵੀ ਕੋਈ ਨਹੀਂ, ਸਮਝ ਵੀ ਕੋਈ ਨਹੀਂ ਪਰ ਉਸ ਦੇ ਨਾਲ ਜਦੋਂ ਕੋਈ ਚਰਚਾ ਕਰੇ ਤਾਂ ਉਹ ਇਕੋ ਗੱਲ ਕਹੀ ਜਾਏ ਕਿ ਮੈਂ ਨਾ ਮਾਨੂੰ। ਹੰਕਾਰ ਕਰਕੇ ਚੰਗੇ ਦੀ ਗੱਲ ਵੀ ਨਾ ਮੰਨੇ, ਉਸਨੂੰ ਕਹਿੰਦੇ ਹਨ ਵਿਤੰਡਾ। ਸਤਿਗੁਰੂ ਕਹਿੰਦੇ ਹਨ ਕਿ ਤੂੰ ਜਲਪ ਤੇ ਵਿਤੰਡਾ ਚਰਚਾ ਕਦੀ ਵੀ ਸਿੱਖਾ ਕਰੀਂ ਨਾ। ਸਿਰਫ਼ ਦੋ ਚਰਚਾ ਇਕ ਵਾਦ ਤੇ ਦੂਜੀ ਹੇਤ, ਇਹ ਤੇਰੀ ਜ਼ਿੰਦਗੀ ਦਾ ਅਹਿਮ ਅੰਗ ਬਣ ਜਾਣਾ ਚਾਹੀਦਾ ਹੈ।

ਕਰਤਾਰਪੁਰ ਕਿਹੜੀ ਚਰਚਾ ਹੈ ? ਗੁਰਮੁਖੋ ! ਉਥੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਬੈਠ ਕੇ ਗੋਸ਼ਟੀਆਂ ਹੁੰਦੀਆਂ ਹਨ।

*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦ ਸਬਦਿ ਉਠੇ ਧੁਨਕਾਰਾ।*

ਜਿਸਦੇ ਕੰਨਾਂ ਵਿਚ ਗੁਰੂ ਨਾਨਕ ਸਾਹਿਬ ਦੇ ਅੰਮ੍ਰਿਤ ਬੋਲ ਪੈ ਗਏ ਤਾਂ ਬਿਨਾਂ ਜੱਪਣ ਤੋਂ ਉਸਦੇ ਅੰਦਰ ਨਿਰੰਤਰ ਨਾਮ ਚੱਲ ਪੈਂਦਾ ਹੈ। ਕਰਤਾਰਪੁਰ ਦੀ ਧਰਤੀ 'ਤੇ ਸਿੱਖ ਕਿਹੜੀ

ਬਾਣੀ ਪੜ੍ਹਦੇ ਹਨ ? ਭਾਈ ਗੁਰਦਾਸ ਕਹਿੰਦੇ ਹਨ ਕਿ ਰੋਜ਼ ਦਾ ਨੇਮ ਸੀ–

*ਸੋ ਦਰੁ ਆਰਤੀ ਗਾਵੀਐ*

ਸੋ ਦਰੁ ਦੇ ਸ਼ਬਦ ਪੜ੍ਹੇ ਜਾਂਦੇ ਸਨ, ਆਰਤੀ ਦਾ ਸ਼ਬਦ ਗਾਇਆ ਜਾਂਦਾ ਸੀ।

*ਸੋ ਦਰੁ ਆਰਤੀ ਗਾਵੀਐ*

ਤੇ ਨਾਲ ਉਹਨਾਂ ਨੇ ਬਚਨ ਕੀਤਾ–

*ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਗੁਰਮੁਖਿ ਭਾਰਿ ਅਥਰਬਣਿ ਭਾਰਾ॥*

(ਵਾਰ ੧, ਪਉੜੀ ੩੮)

ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦਾ ਪਾਠ ਕਰਦੇ ਸਨ ਤੇ ਸ਼ਾਮ ਨੂੰ ਸੋ ਦਰੁ ਦਾ ਤੇ ਰਾਤ ਨੂੰ ਸੌਣ ਲੱਗਿਆਂ ਸੋਹਿਲਾ ਸਾਹਿਬ ਦੇ ਸ਼ਬਦ ਗਾਏ ਜਾਣੇ। ਇਹ ਕਰਤਾਰਪੁਰ ਦਾ ਨੇਮ ਸੀ।

ਗੁਰਮੁਖੋ ! ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਗੱਲ ਕਰਦੇ ਹਾਂ ਤਾਂ ਪਹਿਲੀ ਬੇਨਤੀ ਮੈਂ ਕਰਾਂ ਕਿ ਗੁਰੂ ਗ੍ਰੰਥ ਸਾਹਿਬ ਵਿਚੋਂ ਦੇਖੀਏ ਕਿ ਹਜ਼ੂਰ ਕਿੰਨੀ ਉੱਚੀ ਆਵਾਜ਼ ਵਿਚ ਕਹਿੰਦੇ ਹਨ ਕਿ ਆ ਸਿੱਖਾ, ਤੂੰ ਗੁਰੂ ਕੀ ਬਾਣੀ ਪੜ੍ਹ, ਕਿਉਂਕਿ ਪੜ੍ਹਨ ਤੋਂ ਬਿਨਾਂ, ਸ਼ਬਦ ਦੀ ਕਮਾਈ ਤੋਂ ਬਿਨਾਂ ਤੇਰਾ ਪਾਰ ਉਤਾਰਾ ਨਹੀਂ। ਸ਼ਬਦ ਦੋ ਤਰ੍ਹਾਂ ਦੇ ਹਨ। ਇਕ ਸ਼ਬਦ ਅਜਿਹੇ ਹਨ ਕਿ ਇਕ ਵਾਰੀ ਬੋਲ ਦੇਈਏ ਤਾਂ ਕਈ ਬੰਦਿਆਂ ਦੀ ਬਣੀ ਹੋਈ ਸਾਲਾਂ ਦੀ ਸਾਂਝ ਨੂੰ ਇਕ ਖਿਨ ਦੇ ਵਿਚ ਤੋੜ ਜਾਣਗੇ ਤੇ ਦੂਜੇ ਸ਼ਬਦ ਅਜਿਹੇ ਹਨ ਕਿ ਜਿਹੜੀ ਜ਼ਬਾਨ ਤੋਂ ਬੋਲੀਏ ਤਾਂ ਕਈ ਸਾਲਾਂ ਦੀ ਜਿਹੜੀ ਟੁੱਟੀ ਹੋਈ ਹੈ, ਉਹ ਟੁੱਟੀ ਹੋਈ ਪਰਤ ਕੇ ਗੰਢੀ ਜਾਏਗੀ। ਕਿਉਂਕਿ ਸ਼ਬਦ ਵਿਚ ਤਾਕਤ ਹੈ। ਸ਼ਬਦ ਹਰ ਇਕ ਵਿਚ ਤਾਕਤ ਹੈ। ਜੋ ਕੁਝ ਅਸੀਂ ਬੋਲਦੇ ਹਾਂ, ਕੀ ਉਸ ਸ਼ਬਦ ਵਿਚ ਤਾਕਤ ਨਹੀਂ ? ਫਿੱਕੇ ਬੋਲ ਵਿਚ ਵੀ ਤਾਕਤ ਹੈ ਤੇ ਮਿੱਠੇ ਬੋਲ ਵਿਚ ਵੀ ਤਾਕਤ ਹੈ। ਫਿੱਕਾ ਬੋਲ ਬੋਲੀਏ ਤਾਂ ਸਰੀਰ ਦੀ ਹਰਕਤ ਵਿਚ ਤਬਦੀਲੀ ਆਉਂਦੀ ਹੈ ਤੇ ਜੇ ਮਿੱਠਾ ਬੋਲ ਬੋਲੀਏ ਤਾਂ ਸਰੀਰ ਵਿਚ ਤਬਦੀਲੀ ਤਾਂ ਵੀ ਆਉਂਦੀ ਹੈ।

ਮੈਂ ਇਕ ਉਦਾਹਰਨ ਅਰਜ਼ ਕਰਦਾ ਹਾਂ। ਦੋ ਆਦਮੀ ਖਲੋਤੇ ਹਨ। ਆਪਸ ਵਿਚ ਉਹਨਾਂ ਦੀ ਦੂਰੀ ਬਹੁਤ ਹੈ। ਮੰਨ ਲਉ ਕਿ ਉਹ ਇਕ ਦੂਜੇ ਤੋਂ 10 ਮੀਟਰ ਦੀ ਦੂਰੀ 'ਤੇ ਖਲੋਤੇ ਹਨ। ਉਹਨਾਂ ਵਿਚ ਇਕ ਆਦਮੀ ਨੇ ਆਪਣੀ ਜ਼ਬਾਨ ਤੋਂ ਉੱਚੀ ਸਾਰੀ ਫਿੱਕਾ ਬੋਲ ਬੋਲਿਆ ਤੇ ਜਿਹੜਾ ਆਦਮੀ ਬਿਲਕੁਲ ਪਹਿਲਾਂ ਆਮ ਸਾਧਾਰਨ ਸੀ, ਉਸ ਦੇ ਸਰੀਰ ਦੇ ਅੰਦਰ ਖ਼ੂਨ ਦਾ ਦੌਰਾ, ਉਸ ਦੇ ਦਿਲ ਦੀ ਧੜਕਣ, ਉਸ ਦੇ ਚਿਹਰੇ ਦਾ ਰੰਗ ਰੂਪ ਬਿਲਕੁਲ ਆਰਾਮ ਨਾਲ ਜਿਹੜਾ ਟਿੱਕਿਆ ਸੀ, ਇਕ ਸ਼ਬਦ ਉਸ ਦੇ ਕੰਨਾਂ ਵਿਚ ਪੈਣ ਦੀ ਦੇਰ ਸੀ ਕਿ ਜੋ ਕੌੜਾ ਸ਼ਬਦ, ਫਿੱਕਾ ਸ਼ਬਦ ਉਸਨੂੰ ਬੋਲਿਆ ਤਾਂ ਹੋਇਆ ਕੀ, ਇਕੋ ਦੱਮ ਉਸ ਦੇ

ਮੱਥੇ 'ਤੇ ਤਿਊੜੀ ਪੈ ਗਈ। ਉਸ ਦੀਆਂ ਅੱਖਾਂ ਵਿਚ ਲਾਲੀ ਆ ਗਈ ਤੇ ਉਸ ਵੇਲੇ ਉਸ ਬੰਦੇ ਦੇ ਦਿਲ ਦੀ ਧੜਕਣ ਆਮ ਨੌਰਮਲ ਨਾਲੋਂ ਯਕਲਖ਼ਤ ਤੇਜ਼ ਹੋ ਗਈ। ਉਸ ਦੇ ਖ਼ੂਨ ਦਾ ਦੌਰਾ ਤੇਜ਼ ਹੋ ਗਿਆ। ਜੇ ਪੁੱਛਿਆ ਜਾਏ ਕਿ ਨਾ ਤਾਂ ਇਸ ਨੂੰ ਕਿਸੇ ਨੇ ਲਾਠੀ ਮਾਰੀ ਤੇ ਨਾ ਕਿਸੇ ਬੰਦੇ ਨੇ ਹੱਥ ਨਾਲ ਵਾਰ ਕੀਤਾ ਤਾਂ ਉੱਤਰ ਮਿਲੇਗਾ ਕਿ ਇਸ ਨੇ ਸ਼ਬਦ ਬੋਲਿਆ ਤੇ ਇਸਦੇ ਸ਼ਬਦ ਨੂੰ ਸੁਣਦਿਆਂ ਸਾਰਾ ਮੇਰਾ ਹਾਰਟ, ਮੇਰੇ ਖ਼ੂਨ, ਮੇਰੇ ਸਰੀਰ ਵਿਚ ਤਬਦੀਲੀ ਆ ਗਈ।

ਗੁਰੂ ਕੇ ਸਿੱਖੋ ! ਜੇ ਫਿੱਕਾ ਸ਼ਬਦ ਕੰਨਾਂ ਵਿਚ ਪਵੇ ਤਾਂ ਤਨ ਵਿਚ ਤਬਦੀਲੀ ਹੈ ਤੇ ਜੇ ਗੁਰੂ ਨਾਨਕ ਦਾ ਸ਼ਬਦ ਪਵੇਗਾ ਤਾਂ ਅੰਦਰ ਦਾ ਟਿਕਾਅ ਜ਼ਰੂਰ ਮਿਲੇਗਾ। ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ-

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*

(ਅੰਗ ੪੭੩)

ਹੁਣ ਜੇ ਫਿੱਕਾ ਬੋਲੀਦੇ ਤਾਂ ਇਕੱਲਾ ਤਨ ਉੱਤੇ ਅਸਰ ਨਹੀਂ ਪੈਂਦਾ, ਫਿੱਕਾ ਬੋਲਣ ਵਾਲੇ ਦੇ ਮਨ ਉੱਤੇ ਵੀ ਅਸਰ ਪੈਂਦਾ ਹੈ। ਗੁਰਮੁਖੋ ! ਨਾਮ ਤੋਂ ਬਿਨਾਂ ਪਾਰ ਉਤਾਰਾ ਨਹੀਂ। ਗੁੱਸੇ ਵਿਚ ਫਿੱਕਾ ਬੋਲ ਕੇ ਸਾਡੇ ਤਨ 'ਤੇ ਇੰਨਾ ਅਸਰ ਪੈਂਦਾ ਹੈ ਕਿ ਅਸੀਂ ਅੱਧੀ ਕੁ ਸੁਖਮਨੀ ਸਾਹਿਬ ਤੇ ਥੋੜਾ ਜਿਹਾ ਨਿਤਨੇਮ ਕਰਕੇ ਕਹਿੰਦੇ ਹਾਂ ਕਿ ਕੀ ਕਰੀਏ ਮੇਰਾ ਮੂਡ ਖ਼ਰਾਬ ਕਰ ਦਿੱਤਾ, ਅੱਜ ਤਾਂ ਮੇਰਾ ਪੜ੍ਹਨ ਨੂੰ ਵੀ ਚਿੱਤ ਨਹੀਂ ਕਰਦਾ। ਪੁੱਛਿਆ ਜਾਏ ਜ਼ਬਾਨ ਵਿਚ ਤਾਂ ਤਬਦੀਲੀ ਨਹੀਂ ਆਈ। ਤੇਰੇ ਸਰੀਰ ਦੇ ਅੰਗ ਵੀ ਉਹੀ, ਅੱਖਾਂ ਵੀ ਉਹੀ, ਕੰਨ ਵੀ ਉਹੀ, ਪਰ ਕਹਿੰਦੇ ਹਨ, ਹਾਂ, ਇਸਨੇ ਜਿਹੜਾ ਸ਼ਬਦ ਬੋਲਿਆ ਹੈ ਮੇਰੇ ਮਨ ਨੂੰ ਤੋੜ ਕੇ ਚਲਾ ਗਿਆ ਹੈ ਤੇ ਮਨ ਉੱਤੇ ਬੋਲੇ ਹੋਏ ਸ਼ਬਦ ਨੇ ਤਨ ਉੱਤੇ ਵੀ ਅਸਰ ਕਰ ਦਿੱਤਾ—

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥*

(ਅੰਗ ੪੭੩)

ਫ਼ਰੀਦ ਸਾਹਿਬ ਨੇ ਤਾਂ ਬੜੇ ਪਿਆਰੇ ਦ੍ਰਿਸ਼ਟਾਂਤ ਦਿੱਤੇ ਹਨ। ਕਹਿਣ ਲੱਗੇ-

*ਇਕੁ ਫਿਕਾ ਨ ਗਾਲਾਇ*

ਆਪਣੀ ਜ਼ਬਾਨ ਤੋਂ ਕੌੜਾ ਨਾ ਬੋਲੀਂ, ਕਿਉਂਕਿ ਤੇਰੇ ਕੋੜੇ ਬੋਲ ਨੇ ਵੀ ਦੂਜੇ ਉੱਤੇ ਅਸਰ ਕਰ ਦੇਣਾ ਹੈ।

ਕਈ ਵਾਰੀ ਨਿੱਕਾ ਜਿਹਾ ਫਿੱਕਾ ਬੋਲ ਬੜੀਆਂ ਵੱਡੀਆਂ ਘਟਨਾਵਾਂ ਨੂੰ ਜਨਮ ਦੇ ਦਿੰਦਾ ਹੈ। ਆਪ ਨੂੰ ਪਤਾ ਹੈ ਕਿ ਦੁਰਯੋਧਨ ਗਿਆ ਪਾਂਡਵਾਂ ਦੇ ਮਹਿਲ ਨੂੰ ਦੇਖਣ। ਜਦੋਂ ਉਹ ਜ਼ਮੀਨ ਸਮਝ ਕੇ ਪੈਰ ਰੱਖਣ ਲੱਗਾ ਤਾਂ ਜਾਦੂ ਦੇ ਮਹਿਲ ਵਿਚ ਜ਼ਮੀਨ ਦੀ ਥਾਂ 'ਤੇ ਪਾਣੀ

ਸੀ। ਪਾਣੀ ਸਮਝ ਕੇ ਪਰ੍ਹਾਂ ਹੋਣ ਲੱਗਾ ਤਾਂ ਉਥੇ ਜ਼ਮੀਨ ਸੀ। ਜਿਹੜਾ ਦਰਵਾਜ਼ਾ ਦਿੱਸਦਾ ਸੀ, ਅਸਲ ਵਿਚ ਉਹ ਦੀਵਾਰ ਸੀ, ਅਤੇ ਜੋ ਦੀਵਾਰ ਸੀ, ਉਹ ਦਰਵਾਜ਼ਾ ਸੀ। ਅਚਨਚੇਤ ਪਹਿਲਾਂ ਉਹ ਜ਼ਮੀਨ ਸਮਝ ਕੇ ਪੈਰ ਰੱਖਣ ਲੱਗਾ ਤਾਂ ਪਾਣੀ ਵਿਚ ਡਿੱਗ ਪਿਆ। ਦਰਵਾਜ਼ਾ ਸਮਝ ਕੇ ਅੰਦਰ ਜਾਣ ਲੱਗਾ ਤਾਂ ਕੰਧ ਵਿਚ ਵੱਜਾ ਤੇ ਦਰੋਪਤੀ ਨੇ ਇਕੋ ਸ਼ਬਦ ਕਿਹਾ— ਅੰਧੇ ਕੇ ਅੰਧੇ ਰਹੇ। ਹੁਣ ਇਕ ਸ਼ਬਦ ਹੈ, ਉਸ ਇਕ ਸ਼ਬਦ ਨੇ ਕਿੰਨੀ ਵੱਡੀ ਘਟਨਾ ਨੂੰ ਜਨਮ ਦੇ ਦਿੱਤਾ। ਇਕ ਸ਼ਬਦ ਸਾਨੂੰ ਤੋੜ ਵੀ ਸਕਦਾ ਹੈ ਤੇ ਸਾਨੂੰ ਇਕ ਸ਼ਬਦ ਜੋੜ ਵੀ ਸਕਦਾ ਹੈ।

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ*

ਕਿਸੇ ਦੇ ਹਿਰਦੇ ਨੂੰ ਢਾਈਂ ਨਾ, ਕਿਉਂਕਿ

*ਮਾਣਕ ਸਭ ਅਮੋਲਵੇ॥*

(ਅੰਗ ੧੩੮੪)

ਹਰ ਇਕ ਦਾ ਹਿਰਦਾ ਕੀਮਤੀ ਮੋਤੀ ਹੈ। ਬਾਬਾ ਜੀ ਦਾ ਇਕ ਹੋਰ ਬਚਨ ਹੈ-

*ਟੂਟਿ ਪਰੀਤਿ ਗਈ ਬੁਰ ਬੋਲਿ॥*

(ਅੰਗ ੯੩੩)

ਕਹਿਣ ਲੱਗੇ ਕਿ ਬੁਰੇ ਬੋਲ ਬੋਲੇ ਤੇ ਪ੍ਰੀਤ ਟੁੱਟ ਗਈ। ਬਾਬਾ ਜੀ ਕਹਿਣ ਲੱਗੇ ਕਿ ਸ਼ਬਦ ਤੋੜਦੇ ਵੀ ਹਨ ਤੇ ਜਦੋਂ ਗੁਰੂ ਦਾ ਸ਼ਬਦ ਪੜ੍ਹਿਆ ਤਾਂ ਉਦੋਂ ਸਾਹਿਬ ਕਹਿੰਦੇ ਹਨ-

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*
*ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*

(ਅੰਗ ੧੦੩)

ਹੁਣ ਫਿੱਕਾ ਸ਼ਬਦ ਤਾਂ ਅੰਦਰ ਨੂੰ ਸਾੜਦਾ ਹੈ ਤੇ ਬਾਬੇ ਦਾ ਸ਼ਬਦ ਕੀ ਕਰਦਾ ਹੈ-

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*
*ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*
*ਜਲਨਿ ਬੁਝੀ ਸੀਤਲੁ ਹੋਇ ਮਨੂਆ*
*ਸਤਿਗੁਰ ਕਾ ਦਰਸਨੁ ਪਾਏ ਜੀਉ॥੧॥*

(ਅੰਗ ੧੦੩)

ਗੁਰੂ ਅਰਜਨ ਸਾਹਿਬ ਜੀ ਦਾ ਇਕ ਬਚਨ ਆਉਂਦਾ ਹੈ ਰਾਗ ਆਸਾ ਵਿਚ ਤੇ ਇਸ ਸ਼ਬਦ ਦੇ ਸਿਰਫ਼ ਦੋ ਪਦੇ ਹਨ। ਇਸ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਨੂੰ ਪੁੱਛਿਆ ਕਿ ਹੇ ਸੱਚੀ ਸਰਕਾਰ ! ਇਸ ਦੁਨੀਆਂ ਵਿਚ ਹਰ ਇਕ ਦੀ ਕੋਈ ਨਾ ਕੋਈ ਕੀਮਤੀ ਚੀਜ਼ ਹੈ।

ਕਿਸੇ ਨੇ ਧਨ ਨੂੰ ਕੀਮਤੀ ਸਮਝਿਆ ਹੈ, ਕਿਸੇ ਨੇ ਸੰਤਾਨ ਨੂੰ ਕੀਮਤੀ ਸਮਝਿਆ ਹੈ, ਕਿਸੇ ਨੇ ਜ਼ਮੀਨ ਨੂੰ ਕੀਮਤੀ ਸਮਝਿਆ ਹੈ, ਕਿਸੇ ਨੇ ਆਪਣੇ ਭਰਾਵਾਂ ਨੂੰ, ਰਿਸ਼ਤੇਦਾਰਾਂ ਨੂੰ ਕੀਮਤੀ ਸਮਝਿਆ ਹੈ, ਕਿਸੇ ਨੇ ਆਪਣੀ ਜੀਭ ਦੇ ਚਸਕੇ ਹੀ ਕੀਮਤੀ ਸਮਝੇ ਹਨ ਤੇ ਤੁਸੀਂ ਸਾਨੂੰ ਇਕ ਕ੍ਰਿਪਾ ਕਰਕੇ ਦੱਸੋ ਗੁਰੂ ਅਰਜਨ ਦੇਵ ਜੀ ! ਤੁਹਾਡੀ ਨਜ਼ਰ ਵਿਚ ਸਭ ਤੋਂ ਕੀਮਤੀ ਵਸਤੂ ਕਿਹੜੀ ਹੈ ? ਬਾਬਾ ਜੀ ਕਹਿਣ ਲੱਗੇ-

*ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ॥ ੧ ॥*

(ਅੰਗ ੪੦੪)

ਇਸ ਬਾਣੀ ਨੂੰ ਪੜ੍ਹ, ਇਸ ਬਾਣੀ ਨੂੰ ਗਾ। ਇਕ ਬੜੇ ਪੁਰਾਣੇ ਕਵੀ ਸੱਜਣ ਹੋਏ ਹਨ, ਉਸ ਦਾ ਨਾਮ ਸੀ ਪੀਉੂਕ। ਉਸਨੇ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ ਤੇ ਪਾਠ ਕੀਤਾ, ਬਾਣੀ ਪੜ੍ਹੀ ਤੇ ਮਨ ਵਿਚ ਆਇਆ ਮਨਾ ! ਇੰਨਾ ਕੀਮਤੀ ਖ਼ਜ਼ਾਨਾ, ਇੰਨਾ ਕੀਮਤੀ ਭੋਜਨ ਤੇ ਸੰਸਾਰ ਦੇ ਲੋਕ ਇਸ ਦਾ ਪੂਰਨ ਲਾਭ ਕਿਉਂ ਨਹੀਂ ਲੈ ਰਹੇ ? ਸੰਸਾਰ ਦੀ ਭਟਕਣਾ ਦਾ ਕਾਰਨ ਕੀ ਹੈ ? ਉਥੇ ਪੀਉੂਕ ਨੇ ਇਕ ਕਬਿੱਤ ਵਿਚ ਕਿਹਾ ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਬੰਧੀ। ਕਹਿਣ ਲੱਗਾ ਕਿ ਬੰਦੇ ਨੂੰ ਭੁੱਖ ਲੱਗੀ ਹੋਵੇ ਤਾਂ ਚੇਤੇ ਰੱਖੋ ਜੇ ਉਸ ਨੂੰ ਰੇਸ਼ਮੀ ਕੱਪੜੇ ਦੇ ਕੇ ਕਹੋ ਕਿ ਸੱਜਣਾ, ਤੂੰ ਖਾਣ ਲਈ ਕੁਝ ਨਾ ਮੰਗ, ਤੂੰ ਪਾਉਣ ਲਈ ਕੱਪੜੇ ਲੈ ਲੈ। ਕਹਿਣ ਲੱਗੇ ਕਿ ਭੁੱਖ ਦਾ ਸੰਬੰਧ ਭੋਜਨ ਨਾਲ ਹੈ, ਭੁੱਖ ਦਾ ਸੰਬੰਧ ਕੱਪੜੇ ਨਾਲ ਨਹੀਂ। ਭੁੱਖ ਲੱਗੀ ਹੋਵੇ ਤਾਂ ਭੋਜਨ ਨਾਲ ਹੀ ਭੁੱਖ ਦੂਰ ਹੋਵੇਗੀ। ਪਿਆਸ ਲੱਗੀ ਹੋਵੇ ਤੇ ਹੀਰੇ ਬੰਦੇ ਨੂੰ ਦੇ ਦਿੱਤੇ ਜਾਣ, ਤਾਂ ਪਿਆਸ ਪਾਣੀ ਹੀ ਦੂਰ ਕਰੇਗਾ, ਭੁੱਖ ਭੋਜਨ ਹੀ ਦੂਰ ਕਰੇਗਾ ਤੇ ਚੇਤੇ ਰੱਖੋ ਅੰਧਕਾਰ ਫੈਲ ਜਾਏ ਤਾਂ ਉਸ ਨੂੰ ਕੇਵਲ ਸੂਰਜ ਦੀਆਂ ਕਿਰਨਾਂ ਹੀ ਦੂਰ ਕਰਨਗੀਆਂ। ਜੇ ਬੰਦਾ ਕਿਸੇ ਕੋਲ ਲੋੜ ਪੂਰੀ ਕਰਨ ਲਈ ਕੁਝ ਮੰਗਣ ਲਈ ਚਲਾ ਜਾਏ ਤਾਂ ਕੰਜੂਸ ਬੰਦਾ ਕਦੀ ਵੀ ਕੁਝ ਨਹੀਂ ਦਿੰਦਾ। ਕਿਸੇ ਦੀ ਝੋਲੀ ਵਿਚ ਖ਼ੈਰ ਕੇਵਲ ਦਾਨੀ ਹੀ ਪਾ ਸਕਦਾ ਹੈ। ਬ੍ਰਹਮ ਗਿਆਨੀ ਦੀ ਸੰਗਤ ਤੋਂ ਬਿਨਾਂ ਮੁਕਤੀ ਨਹੀਂ ਮਿਲੇਗੀ। ਕਹਿੰਦੇ ਹਨ, ਜਿੱਥੇ ਮਰਜ਼ੀ ਭਟਕ ਕੇ ਆ ਜਾਈਂ, ਤੇਰੇ ਅੰਦਰ ਨੂੰ ਸ਼ਾਂਤੀ ਤਾਂ ਮਿਲੇਗੀ ਜਦੋਂ ਗੁਰੂ ਕੀ ਬਾਣੀ ਨਾਲ ਜੁੜੇਂਗਾ। ਕਹਿਣ ਲੱਗੇ-

*ਜੈਸੇ ਭੋਜਨ ਖਾਏ ਬਿਨ ਭੂਖ ਨਾਹੀ ਦੂਰ ਹੋਤ,*
*ਪਿਆਸ ਨਾਹੀ ਦੂਰ ਹੋਤ ਬਿਨਾ ਪੀਏ ਪਾਨੀ ਕੇ।*
*ਚੜੇ ਬਿਨ ਭਾਨ ਜੈਸੇ ਅੰਧੇਰਾ ਨਾਹੀ ਦੂਰ ਹੋਤ,*
*ਦਾਰਦ ਨਾ ਦੂਰ ਹੋਤ ਬਿਨਾਂ ਮਿਲੇ ਦਾਨੀ ਕੇ।*
*ਜੈਸੇ ਰੀਝੈ ਨਾਹੀ ਇਸਟ ਬਿਨਾਂ ਸ਼ਰਧਾ ਭਾਵ ਹੂੰ ਤੇ,*
*ਮੁਕਤੀ ਨਾ ਪਾਈਐ ਮਿਲੇ ਬਿਨਾਂ ਬ੍ਰਹਮ ਗਿਆਨੀ ਕੇ।*

*ਤੈਸੇ ਪੀਊਕ ਇਸ ਘੋਰ ਕਲੀ ਕਾਲ ਮੇਂ*
*ਸ਼ਾਂਤੀ ਨਾ ਪਾਈਐ ਬਿਨਾਂ ਪੜ੍ਹੇ ਗੁਰਬਾਣੀ ਕੇ।*

ਅੰਦਰ ਦੀ ਸ਼ਾਂਤੀ ਗੁਰਬਾਣੀ ਪੜ੍ਹਨ ਤੋਂ ਬਿਨਾਂ ਨਹੀਂ। ਹੁਣ ਬਾਣੀ ਪੜ੍ਹੀ ਕਿਵੇਂ ਜਾਏ ? ਆਪ ਸਿਆਣੇ ਹੋ ਕਿ ਗੁਰਮੁਖੀ ਲਿਪੀ ਵਿਚ ਬਾਣੀ ਹੈ ਤੇ ਸਾਡੇ ਲਈ ਅਤਿ ਲਾਜ਼ਮੀ ਹੈ ਕਿ ਅਸੀਂ ਉਸ ਗੁਰਮੁਖੀ ਲਿਪੀ ਨੂੰ ਸਮਝਣ ਦਾ ਯਤਨ ਕਰੀਏ। ਜੇ ਹਿੰਦੀ ਵਿਚ ਪੜ੍ਹਾਂਗੇ ਤਾਂ ਚੇਤੇ ਰੱਖੋ, ਹਿੰਦੀ ਵਿਚ ਲਿਖੇ ਹੋਏ ਸ਼ਬਦ ਸ਼ੁੱਧ ਉਚਾਰਨ ਨਹੀਂ ਹੋਣਗੇ। ਹੁਣ ਅਸੀਂ ਪਾਠ ਕਰਦੇ ਹਾਂ ਅਨੰਦੁ ਤੇ ਜਦੋਂ ਅਸੀਂ ਇਸਨੂੰ ਹਿੰਦੀ ਵਿਚ ਦੇਵਨਾਗਰੀ ਵਿਚ ਗੱਲ ਕਰਾਂਗੇ ਤਾਂ ਸ਼ਬਦ ਆਨੰਦੁ ਵੀ ਨਿਕਲ ਸਕਦਾ ਹੈ। ਚੇਤੇ ਰੱਖੋ, ਗੁਰੂ ਨਾਨਕ ਸਾਹਿਬ ਦਾ ਘਰ ਕੇਵਲ ਅਜਿਹਾ ਨਹੀਂ, ਇਥੇ ਖੱਤਰੀ ਆਵੇ, ਬ੍ਰਾਹਮਣ ਆਵੇ, ਸ਼ੂਦ-ਵੈਸ਼ ਵੀ ਆਵੇ, ਸਾਰਿਆਂ ਨੂੰ ਥਾਂ ਮਿਲਦੀ ਹੈ। ਕੇਵਲ ਇਹ ਹੀ ਨਹੀਂ, ਗੁਰੂ ਨਾਨਕ ਦੀ ਦਿੱਤੀ ਹੋਈ ਗੁਰਮੁਖੀ ਲਿਪੀ ਵਿਚ ਇੰਨੀ ਸਮਰੱਥਾ ਹੈ ਕਿ ਸੰਸਕ੍ਰਿਤ ਆਵੇ ਤਾਂ ਉਹ ਵੀ ਇਸਦੇ ਵਿਚ ਸਮਾਅ ਸਕਦੀ ਹੈ। ਇਸਦੇ ਵਿਚ ਫ਼ਾਰਸੀ ਆਵੇ ਤਾਂ ਗੁਰਮੁਖੀ ਲਿਪੀ ਫ਼ਾਰਸੀ ਨੂੰ ਵੀ ਸਮਾਅ ਲਵੇਗੀ। ਗੁਰਮੁਖੋ ! ਅਨੇਕਾਂ ਭਾਸ਼ਾਵਾਂ ਨੂੰ ਗੁਰਮੁਖੀ ਲਿਪੀ ਆਪਣੇ ਵਿਚ ਸਮੇਟ ਕੇ ਬੈਠੀ ਹੈ। ਇਸ ਦਾ ਮਤਲਬ ਹੈ ਸਿੱਖਾ ! ਜੇ ਪਾਠ ਕਰਨਾ ਹੈ ਤਾਂ ਤੇਰੇ ਲਈ ਗੁਰਮੁਖੀ ਲਿਪੀ ਸਿਖਣੀ ਅਤਿ ਜ਼ਰੂਰੀ ਹੈ। ਇਸ ਤੋਂ ਬਿਨਾਂ ਸ਼ੁੱਧ ਪਾਠ ਨਹੀਂ ਹੋ ਸਕੇਗਾ। ਜਦੋਂ ਅਸੀਂ ਪਾਠ ਕਰਦੇ ਹਾਂ ਤਾਂ ਮਰਿਆਦਾ ਹੋਣੀ ਚਾਹੀਦੀ ਹੈ।

ਗੁਰਮੁਖੋ ! ਸੁੱਚਮਤਾ ਰੱਖਣੀ ਗੁਰੂ ਦੇ ਅਦਬ ਲਈ ਜ਼ਰੂਰੀ ਹੈ। ਅੰਦਰੋਂ ਕਪਟ ਕਰਕੇ ਬਾਹਰ ਤੀਰਥਾਂ 'ਤੇ ਨਹਾਈ ਜਾਣਾ ਇਹ ਸੁੱਚਮਤਾ ਨਹੀਂ। ਕਵੀ ਨਿਹਾਲ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ ਦੀ ਮਰਿਆਦਾ ਲਿਖੀ ਹੈ। ਮਰਿਆਦਾ ਦਾ ਮਤਲਬ ਪਾਠੀ ਦਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ ? ਉਹ ਕਹਿੰਦੇ ਹਨ ਕਿ ਜਿਸ ਬੰਦੇ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਹੈ ਤਾਂ ਪਹਿਲੀ ਗੱਲ ਉਸਨੂੰ ਆਪਣੇ ਅੰਨ ਉੱਤੇ ਕੰਟਰੋਲ ਕਰਨਾ ਚਾਹੀਦਾ ਹੈ। ਜਿਸ ਬੰਦੇ ਨੇ ਅਖੰਡ ਪਾਠ ਸਾਹਿਬ ਦੀ ਡਿਊਟੀ ਕਰਨੀ ਹੋਵੇ ਤਾਂ ਕੀ ਦੱਸ ਰੋਟੀਆਂ ਛੱਕ ਕੇ ਉਸ ਬੰਦੇ ਨੇ ਸ਼ੁੱਧ ਪਾਠ ਕਰਨਾ ਹੈ ? ਉਹ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਵੀ ਅੱਖਾਂ ਮੀਟੀ ਜਾਏਗਾ। ਇਹ ਬਚਨ ਕਮਾਉਣ ਵਾਲੇ ਹਨ। ਦੂਜਾ ਜਿਸਨੇ ਪਾਠ ਕਰਨਾ ਹੈ, ਉਸ ਦਾ ਲਿਬਾਸ ਸਾਦਾ ਹੋਵੇ। ਸੁੱਚੇ ਕੱਪੜੇ ਪਾਏ ਹੋਣ। ਆਪ ਜੀ ਕਹੋਗੇ ਕਿ ਜੂਠ ਤੇ ਸੁੱਚ ਤਾਂ ਬਾਣੀ ਵਿਚ ਹੈ ਨਹੀਂ। ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ ਹਾਂ, ਜੇ ਗੁਰੂ ਅਰਜਨ ਦੇਵ ਜੀ ਪ੍ਰਕਾਸ਼ ਕਰਨ ਤੋਂ ਬਾਅਦ ਸ਼ਾਮ ਨੂੰ ਕਹਿੰਦੇ ਹਨ ਬਾਬਾ ਬੁੱਢਾ ਸਾਹਿਬ ਜੀ ਕਿ ਗੁਰੂ ਗ੍ਰੰਥ ਦਾ ਵਿਸਰਾਮ ਤੁਸੀਂ ਕੋਠਾ ਸਾਹਿਬ ਕਰਾਉਣਾ ਹੈ। ਬਾਬਾ ਬੁੱਢਾ ਸਾਹਿਬ ਕਹਿੰਦੇ ਹਨ ਦਾਤਾ ਜੀ ! ਕਿਹੜੀ ਥਾਂ ? ਕਹਿਣ ਲੱਗੇ ਅੱਜ ਤੋਂ ਬਾਅਦ ਸਾਡੇ ਪਲੰਘ 'ਤੇ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਹੋਣਗੇ। ਬਾਬਾ ਬੁੱਢਾ ਸਾਹਿਬ ਕਹਿੰਦੇ ਹਨ ਕਿ ਆਪ ਦਾ ? ਕਹਿਣ ਲੱਗੇ ਸਾਡੇ ਲਈ ਚਾਦਰ ਥੱਲੇ ਵਿਛਾ ਦੇਣੀ ਹੈ। ਜੇ ਸਮਰੱਥ ਸਤਿਗੁਰੂ ਆਪਣੀ ਦੇਹ

ਵਿਚ ਇੰਨਾ ਅਦਬ ਕਰਦਾ ਹੈ ਤਾਂ ਸਿੱਖਾ, ਤੈਨੂੰ ਬ੍ਰਹਮ ਗਿਆਨ ਕੋਈ ਜ਼ਿਆਦਾ ਉਤਰ ਆਇਆ ਹੈ, ਤੂੰ ਗੁਰੂ ਗ੍ਰੰਥ ਸਾਹਿਬ ਦਾ ਇੰਨਾ ਅਦਬ ਕਿਉਂ ਨਹੀਂ ਕਰਦਾ ?

ਕੋਈ ਵੀ ਬੰਦਾ ਜਦੋਂ ਬਾਥਰੂਮ ਵਿਚ ਜਾਂਦਾ ਹੈ, ਸਰੀਰ ਦੀ ਕਿਰਿਆ ਸੋਧਦਾ ਹੈ। ਜਦੋਂ ਅਸੀਂ ਕਿਰਿਆ ਸੋਧਦੇ ਹਾਂ ਤਾਂ ਕੁਝ ਛੋਟੀਆਂ ਛੋਟੀਆਂ ਬੂੰਦਾਂ ਅਜਿਹੀਆਂ ਹੁੰਦੀਆਂ ਹਨ ਜਿਹੜੀਆਂ ਸਾਡੀਆਂ ਪੈਂਟ-ਸਲਵਾਰਾਂ ਉੱਪਰ ਡਿੱਗਦੀਆਂ ਹਨ। ਇਹੀ ਹੱਥ ਅਸੀਂ ਇਹਨਾਂ ਨੂੰ ਲਾਉਂਦੇ ਹਾਂ ਤੇ ਇਹੀ ਹੱਥ ਚੁੱਕ ਕੇ ਗੁਰੂ ਗ੍ਰੰਥ ਸਾਹਿਬ ਦੇ ਪੰਨੇ 'ਤੇ ਲਾ ਦਿੰਦੇ ਹਾਂ, ਕੀ ਇਹ ਬੇਅਦਬੀ ਨਹੀਂ ? ਪਹਿਲੀ ਗੱਲ ਸਾਨੂੰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲੱਗਿਆਂ ਬਸਤਰ ਸਵੱਛ ਪਹਿਨਣੇ ਚਾਹੀਦੇ ਹਨ। ਸੰਤ ਨਿਹਾਲ ਸਿੰਘ ਕਹਿੰਦੇ ਹਨ ਕਿ ਪਹਿਲੀ ਗੱਲ ਅੰਨ 'ਤੇ ਕਾਬੂ ਪਾ ਤੇ ਦੂਜੀ ਗੱਲ ਤੂੰ ਆਪਣਾ ਲਿਬਾਸ ਸਾਦਾ ਤੇ ਖੁੱਲ੍ਹਾ-ਡੁੱਲ੍ਹਾ ਰੱਖ ਕੇ ਗੁਰੂ ਦੀ ਤਾਬਿਆ ਬੈਠ। ਜੇ ਬੰਦੇ ਨੇ ਟਾਈਟ ਜਿਹਾ ਲਿਬਾਸ ਪਾਇਆ ਹੈ ਤਾਂ ਉਸ ਕੋਲ ਚੌਂਕੜੀ ਨਹੀਂ ਵੱਜ ਸਕੇਗੀ। ਇਹ ਕਿਹੜੀ ਮਰਿਆਦਾ ਨੂੰ ਨਿਭਾਏਗਾ ? ਅਸਲ ਵਿਚ ਇਹ ਸਿੱਖ ਨਿਭਾਉਂਦੇ ਰਹੇ ਹਨ।

ਕਈ ਸੱਜਣ ਤੁਸੀਂ ਪਾਠ ਕਰਦੇ ਦੇਖੇ ਹੋਣਗੇ। ਇਕ ਪਾਸੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ ਹੋਣਗੇ ਤੇ ਦੂਜੇ ਪਾਸੇ ਆਪਣੀਆਂ ਪੈਰਾਂ ਦੀਆਂ ਉਂਗਲੀਆਂ ਵਿਚ ਹੱਥ ਮਾਰ ਕੇ ਖੁਰਕੀ ਜਾਣਗੇ। ਉਹ ਮੈਲ ਚੁੱਕ ਕੇ ਫਿਰ ਗੁਰੂ ਗ੍ਰੰਥ ਸਾਹਿਬ ਕੋਲ ਲੈ ਜਾਣਗੇ। ਜਦੋਂ ਪ੍ਰਕਾਸ਼ ਕਰੀਏ ਤਾਂ ਇਕ ਤੌਲੀਆ ਕੋਲ ਰੱਖੀਏ ਤੇ ਆਪਣੇ ਗੋਡਿਆਂ 'ਤੇ ਬਸਤਰ ਪਾ ਕੇ ਪਾਠ ਕਰੀਏ। ਇਹ ਨਾ ਹੋਵੇ ਕਿਤੇ ਭੁਲੇਖੇ ਨਾਲ ਪੈਰਾਂ ਨੂੰ ਹੱਥ ਲਾ ਲਾ ਕੇ ਗੁਰੂ ਗ੍ਰੰਥ ਸਾਹਿਬ ਨੂੰ ਲਾਈ ਜਾਈਏ। ਸਿੰਘ ! ਜੇ ਪਾਠ ਸੁਣਨ ਵਾਲੇ ਬੈਠੇ ਹਨ ਤਾਂ ਇਕ ਲੈਅ ਵਿਚ ਗੁਰੂ ਦਾ ਪਾਠ ਕਰ। ਇਹ ਨਾ ਹੋਵੇ ਕਿ ਪਾਠ ਕਰਨ ਵਾਲੇ ਬੈਠੇ ਹੋਣ ਤੇ ਤੂੰ ਇਕ ਤੁੱਕ ਪਹਿਲੀ ਪੜ੍ਹੇਂ ਤੇ ਬਾਕੀ ਊਂ-ਊਂ ਕਰਕੇ ਪੜ੍ਹ ਦੇਵੇਂ ਤੇ ਕਿਸੇ ਨੂੰ ਸਮਝ ਨਾ ਪਵੇ।

ਪਾਠੀ ਸਿੰਘ ਪਾਠ ਦੀ ਡਿਊਟੀ ਤੋਂ ਪਹਿਲਾਂ 15 ਮਿੰਟ ਆ ਕੇ ਗੁਰੂ ਗ੍ਰੰਥ ਸਾਹਿਬ ਦੇ ਕੋਲ ਬੈਠ ਜਾਏ। ਜਿਹੜਾ ਪਾਠ ਹੋ ਰਿਹਾ ਹੈ, ਨੇਤਰ ਬੰਦ ਕਰਕੇ ਪਾਠ ਸੁਣੇ ਤੇ ਨਾਲ ਗਲ੍ਹ ਵਿਚ ਪੱਲਾ ਪਾ ਕੇ ਅਰਦਾਸ ਕਰੇ, ਸੱਚੇ ਪਾਤਿਸ਼ਾਹ ! ਹੁਣ ਤੇਰੀ ਗੋਦੀ ਵਿਚ ਬੈਠ ਕੇ ਮੈਂ ਪਾਠ ਕਰਨਾ ਹੈ। ਤੂੰ ਕ੍ਰਿਪਾ ਕਰੀਂ, ਪਾਠ ਕਰਦਿਆਂ ਕੋਈ ਵੀ ਗੰਦਾ ਫੁਰਨਾ ਮੇਰੇ ਮਨ ਵਿਚ ਨਾ ਉੱਠੇ। ਗੱਦੀ ਨਾ ਵਿਛਾਏ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੱਦੀ ਵਿਛਾ ਕੇ ਨਾ ਬੈਠ ਜਾਈਂ। ਜਦੋਂ ਕੋਈ ਹੋਵੇ ਨਾ ਤਾਂ ਆਪਣੇ ਦੋਨੋਂ ਹੱਥਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਪੀੜ੍ਹੀ ਉੱਤੇ ਨਾ ਰੱਖ ਕੇ ਬੈਠ ਜਾਈਂ। ਪਿਆਰਿਆ ! ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਉੱਚੀ-ਉੱਚੀ ਖੰਘੀ ਨਾ ਜਾਈਂ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਗ਼ੁੱਸੇ ਨਾਲ ਪਾਠ ਨਾ ਕਰੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਕੇ ਦੁਨੀਆਂ ਦੀਆਂ ਗੱਲਾਂ ਨਾ ਕਰੀਂ। ਉਬਾਸੀਆਂ ਨਾ ਲਈ ਜਾਈਂ, ਛਿੱਕਾਂ ਨਾ ਮਾਰੀ ਜਾਈਂ। ਗੁਰੂ ਗ੍ਰੰਥ ਸਾਹਿਬ ਦੀਆਂ ਤੁੱਕਾਂ ਨੂੰ ਪੜ੍ਹ ਕੇ

ਮਜ਼ਾਕ ਨਾ ਉਡਾਈ ਜਾਈਂ। ਜ਼ੁਕਾਮ ਲੱਗਾ ਹੋਵੇ ਤਾਂ ਨਾਲ ਛਿੱਕਾਂ ਨਾ ਮਾਰੀ ਜਾਈਂ ਮਹਾਰਾਜ ਦੀ ਹਜ਼ੂਰੀ ਵਿਚ ਬੈਠ ਕੇ। ਇਕ ਕੰਮ ਕਰੀਂ ਕਿ ਸ਼ਾਂਤ ਹੋ ਕੇ, ਅਕਾਲ ਨਾਲ ਧਿਆਨ ਲਾ ਕੇ ਇਸ ਤਰੀਕੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਜੇ ਰੱਬ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ। ਗੁਰੂ ਗ੍ਰੰਥ ਸਾਹਿਬ ਦਾ ਪਾਠ ਇਸ ਤਰ੍ਹਾਂ ਕਰ ਕਿ ਤੇਰੇ ਅੰਦਰ ਨੂੰ ਟਿਕਾਅ ਮਿਲੇ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਹਰਿ ਜਨ ਮੰਗਲ ਗਾਵਹੁ

ਸੋਰਠਿ ਮਹਲਾ ੫ ॥

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥ ੧ ॥*
*ਅਪੁਨੀ ਬਿਧਿ ਆਪਿ ਜਨਾਵਹੁ ॥*
*ਹਰਿ ਜਨ ਮੰਗਲ ਗਾਵਹੁ ॥ ੧ ॥ ਰਹਾਉ ॥*
*ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥*
*ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥ ੨ ॥ ੩ ॥ ੩੧ ॥*

(ਅੰਗ ੬੧੭)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਪਰਮ ਸਨਮਾਨ ਯੋਗ ਸ਼ਬਦ ਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦਾ ਮਕਸਦ ਕੇਵਲ ਇਹ ਹੈ ਕਿ ਹੇ ਮਨੁੱਖ ! ਤੂੰ ਇਕ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਜਾ। ਇਕ ਤੋਂ ਹੀ ਸੰਸਾਰ ਦੀ ਰਚਨਾ ਹੋਈ ਹੈ ਤੇ ਜਿਸ ਦਿਨ ਉਸਨੇ ਸਭ ਕੁਝ ਸਮੇਟ ਲੈਣਾ ਹੈ, ਚੇਤੇ ਰੱਖਿਉ ਰਹਿ ਜਾਣਾ ਕੇਵਲ ਇਕ ਨੇ ਹੀ ਹੈ।

ਆਪਾਂ ਗੁਰੂ ਕਲਗੀਧਰ ਜੀ ਦਾ ਇਕ ਬਚਨ ਪੜ੍ਹਦੇ ਹਾਂ ਤੇ ਹਜ਼ੂਰ ਨੇ ਇਥੇ ਮੇਹਰ ਭਰੇ ਬਚਨ ਕਹੇ ਹਨ-

*ਜਬ ਉਦਕਰਖ ਕਰਾ ਕਰਤਾਰਾ ॥*

ਉਦਕਰਖ ਦਾ ਅੱਖਰੀ ਅਰਥ ਹੁੰਦਾ ਹੈ ਫੈਲਾਉਣਾ। ਜਦੋਂ ਪ੍ਰਮਾਤਮਾ ਨੇ, ਵਾਹਿਗੁਰੂ ਜੀ ਨੇ ਆਪਣੀ ਮੌਜ ਵਿਚ ਚਾਹਿਆ ਕਿ ਮੈਂ ਇਸ ਸੰਸਾਰ ਦਾ ਵਿਸਥਾਰ ਕਰਨਾ ਹੈ ਤਾਂ

*ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥*

ਉਸਨੇ ਸੰਸਾਰ ਬਣਾ ਦਿੱਤਾ, ਬ੍ਰਹਿਮੰਡ ਸਿਰਜ ਦਿੱਤੇ, ਅਨੇਕਾਂ ਦੇਹਧਾਰੀ ਜੀਅ ਪੈਦਾ ਕਰ ਦਿੱਤੇ।

ਜਬ ਆਕਰਖ ਕਰਤ ਹੋ ਕਬਹੂੰ।

ਆਕਰਖ ਦਾ ਅੱਖਰੀ ਅਰਥ ਹੁੰਦਾ ਹੈ ਖਿੱਚਣਾ। ਕਹਿੰਦੇ ਹਨ ਕਿ ਜਦੋਂ ਇਕ ਦੀ ਮੌਜ ਆਈ ਤਾਂ ਉਸਨੇ ਪਸਾਰਾ ਕਰ ਦਿੱਤਾ। ਜਦੋਂ ਸਮੇਟਣ 'ਤੇ ਆਇਆ ਤਾਂ ਪ੍ਰਜਾ, ਧਰਤ, ਜੋ ਕੁਝ ਘੜਿਆ ਸੀ,

ਤੁਮ ਮੈ ਮਿਲਤ ਦੇਹ ਧਰ ਸਭਹੂੰ॥

(ਚੌਪਈ ਸਾਹਿਬ)

ਮੇਰੇ ਮਾਲਕਾ ! ਸਾਰੇ ਤੇਰੇ ਵਿਚ ਹੀ ਸਮਾਅ ਗਏ। ਕਹਿਣ ਲੱਗੇ, ਇਕ ਗੱਲ ਧਿਆਨ ਵਿਚ ਰੱਖੀਂ ਕਿ ਇਕ ਤੋਂ ਬਿਨਾਂ ਇਸ ਸੰਸਾਰ ਦੀ ਕੋਈ ਕੀਮਤ ਨਹੀਂ। ਜੇ ਇਕ ਨਹੀਂ ਤਾਂ ਸੰਸਾਰ ਨਹੀਂ। ਸੰਸਾਰ ਤਾਂ ਮਾਨੋ ਇਕ ਜ਼ੀਰੋ ਹੈ। ਇਕ ਹੈ ਤਾਂ ਸਿਫ਼ਰ ਦੀ ਕੀਮਤ ਪੈ ਜਾਏਗੀ, ਜੇ ਇਕ ਨਹੀਂ ਤਾਂ ਗੁਰਮੁਖਾ ਸੱਚ ਜਾਣੀ, ਸਿਫ਼ਰ ਭਾਵੇਂ ਹਜ਼ਾਰ ਤੂੰ ਲਾਈ ਜਾਏਂ, ਹਜ਼ਾਰ ਸਿਫ਼ਰਾਂ ਵੀ ਜ਼ੀਰੋ ਹਨ, ਇਕ ਸਿਫ਼ਰ ਵੀ ਜ਼ੀਰੋ ਹੈ, ਜੇ ਕਿਤੇ ਇਕ ਅੱਗੇ ਲੱਗ ਜਾਏ ਤਾਂ ਹਰ ਸਿਫ਼ਰ ਦੱਸ ਗੁਣਾ ਕੀਮਤ ਅੱਗੇ ਵਧਾਈ ਜਾਏਗਾ। ਜੇ ਪ੍ਰਮਾਤਮਾ ਨੂੰ ਭੁੱਲ ਕੇ ਸੰਸਾਰ ਵਿਚ ਖਚਤ ਹੋ ਗਿਆ ਤਾਂ ਚੇਤੇ ਰੱਖੀਂ, ਕੇਵਲ ਜ਼ੀਰੋ ਹੈਂ, ਜੇ ਇਕ ਓਅੰਕਾਰ ਸਾਹਮਣੇ ਲੱਗ ਗਿਆ ਤਾਂ ਰੱਬ ਤੇਰੇ ਕੀਤੇ ਵਿਚ ਦੱਸ ਗੁਣਾ ਬਰਕਤ ਪਾਈ ਜਾਏਗਾ, ਇਕ ਨੂੰ ਛੱਡ ਕੇ ਨਹੀਂ। ਜੇ ਇਕ ਨੂੰ ਛੱਡ ਕੇ ਤੂੰ ਕੇਵਲ ਸਿਫ਼ਰਾਂ ਲਾਵੇਂ ਤਾਂ ਇਕ ਤੋਂ ਬਿਨਾਂ ਕੇਵਲ ਜ਼ੀਰੋ ਹੈਂ। ਹਜ਼ੂਰ ਨੇ ਕਿਹਾ ਕਿ ਉਹ ਇਕ, ਜਿਸ ਵਰਗਾ ਹੋਰ ਕੋਈ ਨਹੀਂ। ਪਹਿਲਾਂ ਉਹ ਇਕ ਤੇ ਉਸ ਤੋਂ ਅੱਗੇ ਸ਼ਬਦ ਆਉਂਦਾ ਹੈ ਸਤਿਨਾਮ। ਸਤਿਨਾਮ ਦੇ ਅੱਖਰੀ ਅਰਥ ਅਸੀਂ ਕਰਦੇ ਹਾਂ ਕਿ ਉਹ ਜਿਸ ਦਾ ਨਾਮ ਸੱਚ ਹੈ।

ਸੱਚ ਨਾਮ ਦਾ ਭਾਵ ਕੀ ਹੈ ? ਗੋਪਾਲ ਸ਼ਬਦ ਕਹਿੰਦੇ ਹਾਂ, ਕੀ ਇਹ ਸੱਚ ਹੈ ? ਵਾਹਿਗੁਰੂ ਸ਼ਬਦ ਕਹਿੰਦੇ ਹਾਂ, ਕੀ ਇਹ ਸੱਚ ਹੈ ? ਸੱਚ ਨਾਮ ਦਾ ਅੱਖਰੀ ਅਰਥ ਭਾਵੇਂ ਅਸੀਂ ਕਹਿੰਦੇ ਹਾਂ ਕਿ ਜਿਸ ਦਾ ਨਾਮ ਸੱਚ ਹੈ, ਪਰ ਚੇਤੇ ਰੱਖਿਉ, ਇਸ ਦੇ ਅੰਤਰੀਵ ਅਰਥ ਹਨ ਕਿ ਉਹ ਪ੍ਰਮਾਤਮਾ ਜਿਸ ਦੀ ਹੋਂਦ ਨੇ ਕਦੀ ਵੀ ਖ਼ਤਮ ਨਹੀਂ ਹੋਣਾ। ਜਿਸ ਦਿਨ ਵਾਹਿਗੁਰੂ ਸ਼ਬਦ ਨਹੀਂ ਸੀ, ਪ੍ਰਮਾਤਮਾ ਉਸ ਦਿਨ ਵੀ ਸਤਿ ਸੀ। ਜਿਸ ਦਿਨ ਰਾਮ ਸ਼ਬਦ ਨਹੀਂ ਸੀ, ਉਹ ਅਟੱਲ ਪ੍ਰਮਾਤਮਾ ਉਦੋਂ ਵੀ ਸਤਿ ਸੀ। ਜਦੋਂ ਅੱਲਾਹ ਸ਼ਬਦ ਪੈਗ਼ੰਬਰਾਂ ਨੇ ਨਹੀਂ ਸੀ ਕਿਹਾ, ਪ੍ਰਮਾਤਮਾ ਉਸ ਤੋਂ ਪਹਿਲਾਂ ਵੀ ਸੱਚ ਸੀ। ਸਤਿਨਾਮ ਦਾ ਅੱਖਰੀ ਅਰਥ ਹੈ ਕਿ ਬਾਕੀ ਜਿੰਨੇ ਵੀ ਨਾਮ ਹਨ, ਉਹ ਸਾਰੇ ਖ਼ਤਮ ਹੋ ਜਾਣੇ ਹਨ, ਜੇ ਕੇਵਲ ਰਹਿਣਾ ਹੈ ਤਾਂ ਸਿਰਫ਼ ਇਕ ਪ੍ਰਮਾਤਮਾ ਨੇ ਰਹਿਣਾ ਹੈ। ਆਪ ਜੀ ਕਹੋਗੇ ਕਿ ਬਾਕੀ ਅਸੀਂ ਜਿਹੜੇ ਨਾਮ ਲੈਂਦੇ ਹਾਂ, ਕੀ ਇਹ ਨਾਮ ਸੱਚ ਨਹੀਂ ? ਇਕ ਹੈ ਕਿਰਤਮ ਨਾਮ, ਇਕ ਹੈ ਸਤਿਨਾਮ। ਕਿਰਤਮ ਨਾਮ ਦਾ ਅੱਖਰੀ ਅਰਥ ਹੈ ਉਸ ਦੀ ਕਿਰਤ ਨੂੰ ਦੇਖ ਕੇ ਰੱਖੇ ਗਏ ਨਾਮ। ਕਿਰਤਮ ਨਾਮ ਕੇਵਲ ਇਕ ਹੀ ਕੰਮ ਨੂੰ ਬਿਆਨ ਕਰਦਾ ਹੈ ਤੇ ਸਤਿਨਾਮ ਉਹ ਹੈ ਜਿਸਨੇ ਸਦੀਵ ਕਾਲ ਲਈ

ਰਹਿਣਾ ਹੈ।

ਇਕ ਉਦਾਹਰਨ ਆਪ ਜੀ ਦੇ ਸਮਕਸ਼ ਰੱਖਾਂ। ਅਸੀਂ ਪੜ੍ਹਦੇ ਹਾਂ ਗੋਪਾਲ। ਗੋ ਦਾ ਅਰਥ ਹੈ ਧਰਤੀ ਅਤੇ ਪਾਲ ਦਾ ਅਰਥ ਹੈ ਧਰਤੀ ਦੀ ਪਾਲਣਾ ਕਰਨ ਵਾਲਾ। ਧਰਤੀ ਸੀ ਤਾਂ ਉਹ ਗੋਪਾਲ ਬਣਿਆ ਅਤੇ ਜਿਸ ਦਿਨ ਧਰਤੀ ਖ਼ਤਮ ਹੋ ਜਾਏਗੀ, ਜਿਨ੍ਹਾਂ ਦੀ ਪਾਲਣਾ ਕਰਦਾ ਹੈ ਉਹੀ ਖ਼ਤਮ ਹੋ ਜਾਣਗੇ ਪਰ ਚੇਤੇ ਰੱਖਿਉ, ਸਤਿਨਾਮ ਫਿਰ ਵੀ ਰਹੇਗਾ। ਅਸੀਂ ਕਹਿੰਦੇ ਹਾਂ ਗੋਬਿੰਦ। ਇਸ ਦਾ ਅਰਥ ਹੈ ਜਿਹੜਾ ਧਰਤੀ ਨੂੰ ਸਹਾਰਾ ਦੇਣ ਵਾਲਾ ਹੈ। ਸਹਾਰਾ ਤਾਂ ਦਿੰਦਾ ਹੈ ਜੇ ਉਸਨੇ ਧਰਤੀ ਰੱਚੀ ਹੈ ਤੇ ਜੇ ਧਰਤੀ ਉਸਨੇ ਖ਼ਤਮ ਕਰ ਦਿੱਤੀ ਤਾਂ ਚੇਤੇ ਰੱਖਿਉ, ਫਿਰ ਗੋਬਿੰਦ ਨਹੀਂ, ਕੇਵਲ ਸਦੀਵੀ ਕਾਲ ਰਹਿਣ ਵਾਲਾ ਉਸ ਦਾ ਸਤਿਨਾਮ ਹੈ। ਅਸੀਂ ਕਹਿੰਦੇ ਹਾਂ ਪਤਿਤ ਪਾਵਨ। ਪਾਪੀਆਂ ਨੂੰ ਪਵਿੱਤਰ ਕਰਨ ਵਾਲਾ। ਜਿਸ ਦਿਨ ਪਾਪੀ ਹੀ ਨਾ ਰਿਹਾ ਤਾਂ ਉਸ ਦਿਨ ਕੇਵਲ ਸਤਿਨਾਮ ਹੀ ਹੈ। ਅਸੀਂ ਪੜ੍ਹਦੇ ਹਾਂ ਦੀਨ ਦਇਆਲ। ਗ਼ਰੀਬਾਂ ਉੱਤੇ ਦਇਆ ਕਰਨ ਵਾਲਾ ਤੇ ਜਿਸ ਦਿਨ ਗ਼ਰੀਬ ਨਾ ਰਹੇ ਫਿਰ ਦੀਨ ਦਇਆਲ ਸ਼ਬਦ ਨਹੀਂ। ਸਤਿਨਾਮ ਅਸਲ ਵਿਚ ਉਸ ਦੀ ਉਹ ਹੋਂਦ ਹੈ, ਜਿਸਨੇ ਕਦੀ ਵੀ ਖ਼ਤਮ ਨਹੀਂ ਹੋਣਾ। ਅਸੀਂ ਹਜ਼ੂਰ ਦੀ ਜਪੁ ਦੀ ਬਾਣੀ ਆਰੰਭ ਕਰਦੇ ਹਾਂ ਤੇ ਆਰੰਭ ਵਿਚ ਬਚਨ ਆਉਂਦਾ ਹੈ—

*ਆਦਿ ਸਚੁ*

ਹੁਣ ਇਸ ਦਾ ਅਰਥ ਇਹ ਨਹੀਂ ਕਿ ਪ੍ਰਮਾਤਮਾ ਆਦਿ ਤੋਂ ਸੱਚ ਹੈ। ਜਿਸ ਦਾ ਆਦਿ ਹੈ, ਚੇਤੇ ਰੱਖਿਉ ਉਸ ਦਾ ਅੰਤ ਵੀ ਹੈ। ਨਾ ਪ੍ਰਮਾਤਮਾ ਦਾ ਆਦਿ ਤੇ ਨਾ ਉਸ ਦਾ ਅੰਤ ਹੈ।

*ਆਦਿ ਸਚੁ*

ਦਾ ਅਰਥ ਹੈ ਜਦੋਂ ਇਹ ਸ੍ਰਿਸ਼ਟੀ ਸਾਜੀ ਤੂੰ ਇਸ ਦੇ ਮੁੱਢ ਤੋਂ ਸੱਚ ਹੈਂ। ਪ੍ਰਮਾਤਮਾ ਆਦਿ ਨਹੀਂ।

*ਜੁਗਾਦਿ ਸਚੁ॥*

ਜੁਗ ਦਾ ਅਰਥ ਹੈ ਸਮਾਂ। ਪਹਿਲਾਂ ਜਦੋਂ ਸਾਜਿਆ, ਉਦੋਂ ਵੀ ਸੱਚ ਹੈ, ਜਦੋਂ ਬੰਦੇ ਨੂੰ ਸਮੇਂ ਦੀ ਸੋਝੀ ਪਈ ਤੂੰ ਉਦੋਂ ਵੀ ਸੱਚ ਹੈਂ ਤੇ

*ਹੈ ਭੀ ਸਚੁ*

ਅੱਜ ਵੀ ਤੂੰ ਸੱਚ ਹੈਂ ਤੇ ਆਉਣ ਵਾਲੇ ਸਮੇਂ ਵਿਚ ਬਾਕੀ ਸਾਰੇ ਬਿਨਸ ਜਾਣਗੇ ਪਰ ਰਹੇਗਾ–

*ਨਾਨਕ ਹੋਸੀ ਭੀ ਸਚੁ॥ ੧॥*

ਸਾਰੀ ਜ਼ਿੰਦਗੀ ਅਸੀਂ ਆਪਣਾ ਨਾਮ ਬਣਾਉਣ 'ਤੇ ਲੱਗ ਜਾਂਦੇ ਹਾਂ। ਕਿਸੇ ਖੇਤਰ ਵਿਚ ਤੁਸੀਂ ਦੇਖ ਲਉ, ਕੋਈ ਬੰਦਾ ਹੈ ਜਿਹੜਾ ਇਸ ਤੋਂ ਬਚਿਆ ਹੋਵੇਗਾ, ਨਹੀਂ ਤਾਂ ਹਰ ਬੰਦੇ

ਦੀ ਇਹੋ ਇੱਛਾ ਹੁੰਦੀ ਹੈ ਕਿ ਕਿਸੇ ਤਰੀਕੇ ਨਾਲ ਮੇਰਾ ਨਾਮ ਬਣ ਜਾਏ। ਮੁਹੱਲੇ ਵਿਚ ਬੈਠਾ ਮੁਹੱਲੇ ਦਾ ਆਗੂ ਬਣ ਕੇ ਨਾਮ ਕਮਾ ਰਿਹਾ ਹੈ। ਕੋਈ ਬੰਦਾ ਰਾਜਨੀਤੀ ਵਿਚ ਅੱਗੇ ਨਿਕਲ ਕੇ ਆਪਣਾ ਨਾਮ ਬਣਾ ਰਿਹਾ ਹੈ। ਕੋਈ ਬੰਦਾ ਧਰਮ ਦੇ ਖੇਤਰ ਵਿਚ ਵਿਚਰਦਾ ਹੈ ਤੇ ਚੇਤੇ ਰੱਖਿਉ, ਉਹ ਵੀ ਚਾਹੁੰਦਾ ਹੈ ਕਿ ਮੇਰਾ ਨਾਮ ਬਣੇ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ ਜਿੰਨਾ ਮਰਜ਼ੀ ਬੰਦਾ ਆਪਣਾ ਨਾਮ ਬਣਾਉਂਦਾ ਰਹੇ, ਇਸ ਦੇ ਨਾਮ ਨੇ ਨਹੀਂ ਰਹਿਣਾ। ਆਪ ਜੀ ਕਹੋਗੇ ਕਿਵੇਂ ?

ਇਕ ਹਿੰਦੂ ਵੀਰ ਦੀ ਮੌਤ ਹੋ ਗਈ ਜਿਹੜਾ ਰਾਮ ਨਾਮ ਦਾ ਪੁਜਾਰੀ ਹੈ। ਸਾਰੀ ਜ਼ਿੰਦਗੀ ਉਸ ਬੰਦੇ ਨੇ ਪੂਰਾ ਜ਼ੋਰ ਲਾ ਦਿੱਤਾ ਕਿ ਮੇਰਾ ਨਾਮ ਬਣ ਜਾਏ, ਲੋਕ ਮੇਰੇ ਨਾਮ ਤੋਂ ਜਾਣੂ ਹੋ ਜਾਣ। 100 ਸਾਲ ਤੱਕ ਆਪਣਾ ਨਾਮ ਬਣਾਉਣ ਲਈ ਜ਼ੋਰ ਲਾਇਆ, ਉਸਨੇ ਹਰ ਬੰਦੇ ਨਾਲ ਆਪਣੀ ਸਾਂਝ ਬਣਾਈ। ਪੇਪਰਾਂ ਵਿਚ, ਚੈਨਲ 'ਤੇ, ਹਰ ਥਾਂ 'ਤੇ ਮੋਹਰ ਲਾ ਦਿੱਤੀ – ਮੇਰਾ ਨਾਮ, ਮੇਰਾ ਨਾਮ ਤੇ ਹੈਰਾਨ ਹੋ ਜਾਂਦਾ ਹੈ ਜਿਸ ਬੰਦੇ ਨੇ 100 ਸਾਲ ਆਪਣਾ ਨਾਮ ਬਣਾਉਣ 'ਤੇ ਜ਼ੋਰ ਲਾਇਆ ਪਰ ਜਿਸ ਦਿਨ ਮੌਤ ਆਈ, ਇਸ਼ਨਾਨ ਕਰਾਇਆ ਤੇ ਕਦੀ ਵੀ ਉਸ ਦੀ ਲਾਸ਼ ਨੂੰ ਚੁੱਕ ਕੇ ਉਸ ਦਾ ਨਾਮ ਲੈ ਕੇ ਨਹੀਂ ਕਹਿੰਦੇ ਕਿ ਫਲਾਨਾ ਕੁਮਾਰ ਸਤਿ ਹੈ। ਜਦੋਂ ਅਰਥੀ ਚੁੱਕਦੇ ਹਨ ਤਾਂ ਪਹਿਲਾ ਸ਼ਬਦ ਕਹਿੰਦੇ ਹਨ – ਰਾਮ ਨਾਮ ਸਤਿ ਹੈ। ਮੈਂ ਸੋਚਦਾ ਹਾਂ ਕਿ ਬੰਦਿਆ, ਤੂੰ 100 ਸਾਲ ਲਾਇਆ ਆਪਣੇ ਨਾਮ ਨੂੰ ਸਤਿ ਕਰਨ ਲਈ, ਭੌਲਿਆ ਤੇਰਾ ਨਾਮ ਤਾਂ ਪਰਿਵਾਰ ਨੇ ਮਰਨ ਤੋਂ ਬਾਅਦ ਇਕ ਖਿਨ ਵਿਚ ਮਿਟਾਅ ਦਿੱਤਾ। ਅਜੇ ਤੇਰੀ ਅਰਥੀ ਉਠਾਈ ਹੀ ਹੈ ਤੇ ਕਹਿਣ ਲੱਗੇ ਰਾਮ ਨਾਮ ਸਤਿ ਹੈ। ਅਸਲ ਵਿਚ ਬੰਦੇ ਦਾ ਨਾਮ ਕੂੜ ਹੈ, ਇਸਨੇ ਬਿਨਸਨਾ ਹੈ, ਸਤਿਨਾਮ ਜੇ ਰਹਿਣਾ ਹੈ ਤਾਂ ਕੇਵਲ ਪ੍ਰਮਾਤਮਾ ਦਾ।

ਦੂਜੀ ਉਦਾਹਰਨ, ਦੇਖੋ ਕੋਈ ਸਿੱਖ ਵੀਰ ਚਲਾਣਾ ਕਰਦਾ ਹੈ। ਉਹ ਵੀ ਪੂਰਾ ਜ਼ੋਰ ਲਾਏ ਕਿ ਮੇਰਾ ਨਾਮ ਸਾਰੀ ਜ਼ਿੰਦਗੀ ਬਣਿਆ ਰਹੇ। ਜਦੋਂ ਉਹ 100 ਸਾਲ ਪੂਰਾ ਜ਼ੋਰ ਲਾ ਕੇ ਨਾਮ ਬਣਾਉਂਦਾ ਰਿਹਾ, ਅਖ਼ੀਰ 'ਤੇ ਜਿਸ ਦਿਨ ਮੌਤ ਹੋਈ, ਉਸਨੂੰ ਇਸ਼ਨਾਨ ਕਰਾ ਕੇ ਅਰਥੀ ਚੁੱਕਣ ਲੱਗੇ ਤਾਂ ਸ਼ਬਦ ਕਿਸੇ ਇਹ ਨਹੀਂ ਕਿਹਾ ਕਿ ਫਲਾਨੇ ਸਿੰਘ ਨੂੰ ਕਹੋ ਕਿ ਇਹ ਸਤਿ ਹੈ। ਮੌਤ ਹੋਈ, ਅਰਥੀ ਨੂੰ ਮੋਢਾ ਲਾਉਣ ਤੋਂ ਪਹਿਲਾਂ ਇਕ ਸ਼ਬਦ ਜ਼ਬਾਨ ਤੋਂ ਨਿਕਲਿਆ ਸਤਿਨਾਮ ਵਾਹਿਗੁਰੂ ਤੇ ਮਨ ਵਿਚ ਆਇਆ ਮਨਾ, ਇਹ ਵੀ ਤਾਂ ਸਾਰੀ ਜ਼ਿੰਦਗੀ ਨਾਮ ਬਣਾਉਂਦਾ ਰਿਹਾ, ਪਰ ਮਰਨ ਤੋਂ ਬਾਅਦ ਸਤਿਨਾਮ ਵਾਹਿਗੁਰੂ ਹੈ, ਸਰਦਾਰ ਸਾਹਿਬ ਸਤਿ ਨਹੀਂ। ਜੋ ਇਕ ਹੈ, ਉਸ ਦਾ ਨਾਮ ਸਤਿ ਹੈ, ਉਸ ਦੀ ਹੋਂਦ ਸਦੀਵ ਕਾਲ ਰਹਿਣ ਵਾਲੀ ਹੈ। ਬਾਕੀ ਜਿੰਨੇ ਵੀ ਨਾਮ ਹਨ, ਉਸ ਦੀ ਕਿਰਤ ਨੂੰ ਦੇਖ ਕੇ ਰੱਖੇ ਹਨ।

ਗੁਰੂ ਕਲਗੀਧਰ ਜੀ ਦਾ ਆਪ ਜੀ ਬਚਨ ਪੜ੍ਹਦੇ ਹੋ-

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨਾ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ*

ਮਹੀਪ ਦਾ ਅਰਥ ਹੈ ਰਾਜੇ, ਸੁਰ ਦਾ ਅਰਥ ਹੈ ਦੇਵਤੇ, ਨਰ ਦਾ ਅਰਥ ਹੈ ਮਨੁੱਖ ਤੇ ਅਸੁਰ ਦਾ ਅਰਥ ਹੈ ਦੈਂਤ।

*ਨੇਤ ਨੇਤ ਬਨ ਤ੍ਰਿਣ ਕਹਤ॥*

ਨੇਤ ਦਾ ਅਰਥ ਹੈ ਜਿੰਨਾ ਬਿਆਨ ਕੀਤਾ ਤੂੰ ਇੰਨਾ ਨਹੀਂ, ਤੂੰ ਇਸ ਤੋਂ ਅੱਗੇ ਹੈਂ। ਬਨ ਦਾ ਅਰਥ ਹੈ ਜੰਗਲ, ਤ੍ਰਿਣ ਦਾ ਅਰਥ ਹੈ ਤਿਨਕੇ। ਹੇ ਮੇਰੇ ਪ੍ਰਮਾਤਮਾ ਜੀ ! ਇਕੱਲੇ ਅਸੀਂ ਨਹੀਂ, ਜੰਗਲ ਦੇ ਪੱਤੇ-ਪੱਤੇ, ਤਿਨਕੇ-ਤਿਨਕੇ ਵਿਚੋਂ ਆਵਾਜ਼ ਆਉਂਦੀ ਹੈ—ਤੂੰ ਨੇਤ ਹੈਂ ਤੇ ਤੇਰਾ ਕਿਸੇ ਨੇ ਅੰਤ ਨਹੀਂ ਪਾਇਆ।

*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥ ੧ ॥*

(ਜਾਪੁ ਸਾਹਿਬ)

ਸਿਆਣੇ ਚੰਗੀ ਸੂਝ ਵਾਲੇ ਗੁਰਮੁਖਾਂ ਨੇ ਤੇਰੇ ਕੰਮਾਂ ਨੂੰ ਦੇਖ ਕੇ ਨਾਮ ਰੱਖ ਲਏ ਹਨ, ਅਸਲ ਵਿਚ ਜਿਹੜਾ ਤੇਰਾ ਸਤਿ ਨਾਮ ਹੈ, ਕਿਸੇ ਦੀ ਹਸਤੀ ਨਹੀਂ ਕਿ ਉਸਨੂੰ ਪੂਰਾ ਬਿਆਨ ਕਰ ਸਕੇ। ਆਪ ਜਪੁ ਜੀ ਸਾਹਿਬ ਪੜ੍ਹਦੇ ਹੋ, ਪੰਜ ਖੰਡ ਹਨ, ਜਪੁ ਜੀ ਸਾਹਿਬ ਦੇ ਅੰਤ ਵਿਚ। ਪਹਿਲਾ ਧਰਮ ਖੰਡ, ਦੂਜਾ ਗਿਆਨ ਖੰਡ, ਤੀਜਾ ਸਰਮ ਖੰਡ, ਚੌਥਾ ਕਰਮ ਖੰਡ ਤੇ ਪੰਜਵਾਂ ਸੱਚ ਖੰਡ। ਧਰਮ ਖੰਡ, ਗਿਆਨ ਖੰਡ ਤੇ ਸਰਮ ਖੰਡ ਇਕ-ਇਕ ਪਉੜੀ ਵਿਚ ਤਿੰਨ ਪਉੜੀਆਂ ਵੱਖਰੀਆਂ ਹਨ, ਪਰ ਜਦੋਂ ਕਰਮ ਖੰਡ ਤੇ ਸੱਚ ਖੰਡ ਆਉਂਦਾ ਹੈ ਤਾਂ ਇਹ ਮੇਰੇ ਬਾਬੇ ਨਾਨਕ ਨੇ ਦੋਨੋਂ ਖੰਡ ਕੇਵਲ ਇਕ ਪਉੜੀ ਵਿਚ ਦਿੱਤੇ ਹਨ। ਬਾਕੀ ਤਿੰਨ ਖੰਡਾਂ ਦੀਆਂ ਵੱਖ-ਵੱਖ ਤਿੰਨ ਪਉੜੀਆਂ ਹਨ। ਇਹ ਦੋ ਖੰਡ ਇਕ ਪਉੜੀ ਵਿਚ ਕਿਉਂ ਹਨ ? ਕਰਮ ਖੰਡ ਦਾ ਅੱਖਰੀ ਅਰਥ ਹੈ ਬਖ਼ਸ਼ਿਸ਼ ਵਾਲਾ ਖੰਡ। ਚੇਤੇ ਰੱਖਿਉ, ਜਿਹੜਾ ਗੁਰ ਪ੍ਰਸਾਦਿ ਦਾ ਪਾਤਰ ਹੈ, ਉਹ ਹੀ ਸੱਚ ਖੰਡ ਦਾ ਵਸਨੀਕ ਹੈ। ਜਿਸ ਬੰਦੇ ਨੂੰ ਕਰਮ ਖੰਡ ਵਿਚ ਦਾਤ ਨਹੀਂ ਮਿਲੀ, ਖਿਮਾ ਕਰਿਉ, ਉਸਨੂੰ ਸੱਚ ਖੰਡ ਵਿਚ ਦਾਤ ਕਿਥੋਂ ਮਿਲ ਜਾਏਗੀ।

ਜਦੋਂ ਕੋਈ ਕਰਮ ਖੰਡ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਖੰਡ ਵਿਚ ਹੈ ਕੀ ? ਰੱਬ ਜੀ ! ਤੇਰੇ ਪੂਰੇ ਨਾਮ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਹਜ਼ੂਰ ਨੇ ਕਿਹਾ ਹੈ-

*ਕਰਮ ਖੰਡ ਕੀ ਬਾਣੀ ਜੋਰੁ॥*

(ਜਪੁਜੀ ਸਾਹਿਬ)

ਦੀ ਇਹੋ ਇੱਛਾ ਹੁੰਦੀ ਹੈ ਕਿ ਕਿਸੇ ਤਰੀਕੇ ਨਾਲ ਮੇਰਾ ਨਾਮ ਬਣ ਜਾਏ। ਮੁਹੱਲੇ ਵਿਚ ਬੈਠਾ ਮੁਹੱਲੇ ਦਾ ਆਗੂ ਬਣ ਕੇ ਨਾਮ ਕਮਾ ਰਿਹਾ ਹੈ। ਕੋਈ ਬੰਦਾ ਰਾਜਨੀਤੀ ਵਿਚ ਅੱਗੇ ਨਿਕਲ ਕੇ ਆਪਣਾ ਨਾਮ ਬਣਾ ਰਿਹਾ ਹੈ। ਕੋਈ ਬੰਦਾ ਧਰਮ ਦੇ ਖੇਤਰ ਵਿਚ ਵਿਚਰਦਾ ਹੈ ਤੇ ਚੇਤੇ ਰੱਖਿਉ, ਉਹ ਵੀ ਚਾਹੁੰਦਾ ਹੈ ਕਿ ਮੇਰਾ ਨਾਮ ਬਣੇ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ ਜਿੰਨਾ ਮਰਜ਼ੀ ਬੰਦਾ ਆਪਣਾ ਨਾਮ ਬਣਾਉਂਦਾ ਰਹੇ, ਇਸ ਦੇ ਨਾਮ ਨੇ ਨਹੀਂ ਰਹਿਣਾ। ਆਪ ਜੀ ਕਹੋਗੇ ਕਿਵੇਂ ?

ਇਕ ਹਿੰਦੂ ਵੀਰ ਦੀ ਮੌਤ ਹੋ ਗਈ ਜਿਹੜਾ ਰਾਮ ਨਾਮ ਦਾ ਪੁਜਾਰੀ ਹੈ। ਸਾਰੀ ਜ਼ਿੰਦਗੀ ਉਸ ਬੰਦੇ ਨੇ ਪੂਰਾ ਜ਼ੋਰ ਲਾ ਦਿੱਤਾ ਕਿ ਮੇਰਾ ਨਾਮ ਬਣ ਜਾਏ, ਲੋਕ ਮੇਰੇ ਨਾਮ ਤੋਂ ਜਾਣੂ ਹੋ ਜਾਣ। 100 ਸਾਲ ਤੱਕ ਆਪਣਾ ਨਾਮ ਬਣਾਉਣ ਲਈ ਜ਼ੋਰ ਲਾਇਆ, ਉਸਨੇ ਹਰ ਬੰਦੇ ਨਾਲ ਆਪਣੀ ਸਾਂਝ ਬਣਾਈ। ਪੇਪਰਾਂ ਵਿਚ, ਚੈਨਲ 'ਤੇ, ਹਰ ਥਾਂ 'ਤੇ ਮੋਹਰ ਲਾ ਦਿੱਤੀ – ਮੇਰਾ ਨਾਮ, ਮੇਰਾ ਨਾਮ ਤੇ ਹੈਰਾਨ ਹੋ ਜਾਂਦਾ ਹੈ ਜਿਸ ਬੰਦੇ ਨੇ 100 ਸਾਲ ਆਪਣਾ ਨਾਮ ਬਣਾਉਣ 'ਤੇ ਜ਼ੋਰ ਲਾਇਆ ਪਰ ਜਿਸ ਦਿਨ ਮੌਤ ਆਈ, ਇਸ਼ਨਾਨ ਕਰਾਇਆ ਤੇ ਕਦੀ ਵੀ ਉਸ ਦੀ ਲਾਸ਼ ਨੂੰ ਚੁੱਕ ਕੇ ਉਸ ਦਾ ਨਾਮ ਲੈ ਕੇ ਨਹੀਂ ਕਹਿੰਦੇ ਕਿ ਫਲਾਨਾ ਕੁਮਾਰ ਸਤਿ ਹੈ। ਜਦੋਂ ਅਰਥੀ ਚੁੱਕਦੇ ਹਨ ਤਾਂ ਪਹਿਲਾ ਸ਼ਬਦ ਕਹਿੰਦੇ ਹਨ – ਰਾਮ ਨਾਮ ਸਤਿ ਹੈ। ਮੈਂ ਸੋਚਦਾ ਹਾਂ ਕਿ ਬੰਦਿਆ, ਤੂੰ 100 ਸਾਲ ਲਾਇਆ ਆਪਣੇ ਨਾਮ ਨੂੰ ਸਤਿ ਕਰਨ ਲਈ, ਭੋਲਿਆ ਤੇਰਾ ਨਾਮ ਤਾਂ ਪਰਿਵਾਰ ਨੇ ਮਰਨ ਤੋਂ ਬਾਅਦ ਇਕ ਖਿਨ ਵਿਚ ਮਿਟਾਅ ਦਿੱਤਾ। ਅਜੇ ਤੇਰੀ ਅਰਥੀ ਉਠਾਈ ਹੀ ਹੈ ਤੇ ਕਹਿਣ ਲੱਗੇ ਰਾਮ ਨਾਮ ਸਤਿ ਹੈ। ਅਸਲ ਵਿਚ ਬੰਦੇ ਦਾ ਨਾਮ ਕੂੜ ਹੈ, ਇਸਨੇ ਬਿਨਸਨਾ ਹੈ, ਸਤਿਨਾਮ ਜੇ ਰਹਿਣਾ ਹੈ ਤਾਂ ਕੇਵਲ ਪ੍ਰਮਾਤਮਾ ਦਾ।

ਦੂਜੀ ਉਦਾਹਰਨ, ਦੇਖੋ ਕੋਈ ਸਿੱਖ ਵੀਰ ਚਲਾਣਾ ਕਰਦਾ ਹੈ। ਉਹ ਵੀ ਪੂਰਾ ਜ਼ੋਰ ਲਾਏ ਕਿ ਮੇਰਾ ਨਾਮ ਸਾਰੀ ਜ਼ਿੰਦਗੀ ਬਣਿਆ ਰਹੇ। ਜਦੋਂ ਉਹ 100 ਸਾਲ ਪੂਰਾ ਜ਼ੋਰ ਲਾ ਕੇ ਨਾਮ ਬਣਾਉਂਦਾ ਰਿਹਾ, ਅਖ਼ੀਰ 'ਤੇ ਜਿਸ ਦਿਨ ਮੌਤ ਹੋਈ, ਉਸਨੂੰ ਇਸ਼ਨਾਨ ਕਰਾ ਕੇ ਅਰਥੀ ਚੁੱਕਣ ਲੱਗੇ ਤਾਂ ਸ਼ਬਦ ਕਿਸੇ ਇਹ ਨਹੀਂ ਕਿਹਾ ਕਿ ਫਲਾਨੇ ਸਿੰਘ ਨੂੰ ਕਹੋ ਕਿ ਇਹ ਸਤਿ ਹੈ। ਮੌਤ ਹੋਈ; ਅਰਥੀ ਨੂੰ ਮੋਢਾ ਲਾਉਣ ਤੋਂ ਪਹਿਲਾਂ ਇਕ ਸ਼ਬਦ ਜ਼ਬਾਨ ਤੋਂ ਨਿਕਲਿਆ ਸਤਿਨਾਮ ਵਾਹਿਗੁਰੂ ਤੇ ਮਨ ਵਿਚ ਆਇਆ ਮਨਾ, ਇਹ ਵੀ ਤਾਂ ਸਾਰੀ ਜ਼ਿੰਦਗੀ ਨਾਮ ਬਣਾਉਂਦਾ ਰਿਹਾ, ਪਰ ਮਰਨ ਤੋਂ ਬਾਅਦ ਸਤਿਨਾਮ ਵਾਹਿਗੁਰੂ ਹੈ, ਸਰਦਾਰ ਸਾਹਿਬ ਸਤਿ ਨਹੀਂ। ਜੋ ਇਕ ਹੈ, ਉਸ ਦਾ ਨਾਮ ਸਤਿ ਹੈ, ਉਸ ਦੀ ਹੋਂਦ ਸਦੀਵ ਕਾਲ ਰਹਿਣ ਵਾਲੀ ਹੈ। ਬਾਕੀ ਜਿੰਨੇ ਵੀ ਨਾਮ ਹਨ, ਉਸ ਦੀ ਕਿਰਤ ਨੂੰ ਦੇਖ ਕੇ ਰੱਖੇ ਹਨ।

ਗੁਰੂ ਕਲਗੀਧਰ ਜੀ ਦਾ ਆਪ ਜੀ ਬਚਨ ਪੜ੍ਹਦੇ ਹੋ–

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨਾ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ*

ਮਹੀਪ ਦਾ ਅਰਥ ਹੈ ਰਾਜੇ, ਸੁਰ ਦਾ ਅਰਥ ਹੈ ਦੇਵਤੇ, ਨਰ ਦਾ ਅਰਥ ਹੈ ਮਨੁੱਖ ਤੇ ਅਸੁਰ ਦਾ ਅਰਥ ਹੈ ਦੈਂਤ।

*ਨੇਤ ਨੇਤ ਬਨ ਤ੍ਰਿਣ ਕਹਤ॥*

ਨੇਤ ਦਾ ਅਰਥ ਹੈ ਜਿੰਨਾ ਬਿਆਨ ਕੀਤਾ ਤੂੰ ਇੰਨਾ ਨਹੀਂ, ਤੂੰ ਇਸ ਤੋਂ ਅੱਗੇ ਹੈਂ। ਬਨ ਦਾ ਅਰਥ ਹੈ ਜੰਗਲ, ਤ੍ਰਿਣ ਦਾ ਅਰਥ ਹੈ ਤਿਨਕੇ। ਹੇ ਮੇਰੇ ਪ੍ਰਮਾਤਮਾ ਜੀ ! ਇਕੱਲੇ ਅਸੀਂ ਨਹੀਂ, ਜੰਗਲ ਦੇ ਪੱਤੇ-ਪੱਤੇ, ਤਿਨਕੇ-ਤਿਨਕੇ ਵਿਚੋਂ ਆਵਾਜ਼ ਆਉਂਦੀ ਹੈ— ਤੂੰ ਨੇਤ ਹੈਂ ਤੇ ਤੇਰਾ ਕਿਸੇ ਨੇ ਅੰਤ ਨਹੀਂ ਪਾਇਆ।

*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥*

(ਜਾਪੁ ਸਾਹਿਬ)

ਸਿਆਣੇ ਚੰਗੀ ਸੂਝ ਵਾਲੇ ਗੁਰਮੁਖਾਂ ਨੇ ਤੇਰੇ ਕੰਮਾਂ ਨੂੰ ਦੇਖ ਕੇ ਨਾਮ ਰੱਖ ਲਏ ਹਨ, ਅਸਲ ਵਿਚ ਜਿਹੜਾ ਤੇਰਾ ਸਤਿ ਨਾਮ ਹੈ, ਕਿਸੇ ਦੀ ਹਸਤੀ ਨਹੀਂ ਕਿ ਉਸਨੂੰ ਪੂਰਾ ਬਿਆਨ ਕਰ ਸਕੇ। ਆਪ ਜਪੁ ਜੀ ਸਾਹਿਬ ਪੜ੍ਹਦੇ ਹੋ, ਪੰਜ ਖੰਡ ਹਨ, ਜਪੁ ਜੀ ਸਾਹਿਬ ਦੇ ਅੰਤ ਵਿਚ। ਪਹਿਲਾ ਧਰਮ ਖੰਡ, ਦੂਜਾ ਗਿਆਨ ਖੰਡ, ਤੀਜਾ ਸਰਮ ਖੰਡ, ਚੌਥਾ ਕਰਮ ਖੰਡ ਤੇ ਪੰਜਵਾਂ ਸੱਚ ਖੰਡ। ਧਰਮ ਖੰਡ, ਗਿਆਨ ਖੰਡ ਤੇ ਸਰਮ ਖੰਡ ਇਕ-ਇਕ ਪਉੜੀ ਵਿਚ ਤਿੰਨ ਪਉੜੀਆਂ ਵੱਖਰੀਆਂ ਹਨ, ਪਰ ਜਦੋਂ ਕਰਮ ਖੰਡ ਤੇ ਸੱਚ ਖੰਡ ਆਉਂਦਾ ਹੈ ਤਾਂ ਇਹ ਮੇਰੇ ਬਾਬੇ ਨਾਨਕ ਨੇ ਦੋਨੋਂ ਖੰਡ ਕੇਵਲ ਇਕ ਪਉੜੀ ਵਿਚ ਦਿੱਤੇ ਹਨ। ਬਾਕੀ ਤਿੰਨ ਖੰਡਾਂ ਦੀਆਂ ਵੱਖ-ਵੱਖ ਤਿੰਨ ਪਉੜੀਆਂ ਹਨ। ਇਹ ਦੋ ਖੰਡ ਇਕ ਪਉੜੀ ਵਿਚ ਕਿਉਂ ਹਨ ? ਕਰਮ ਖੰਡ ਦਾ ਅੱਖਰੀ ਅਰਥ ਹੈ ਬਖ਼ਸ਼ਿਸ਼ ਵਾਲਾ ਖੰਡ। ਚੇਤੇ ਰੱਖਿਉ, ਜਿਹੜਾ ਗੁਰ ਪ੍ਰਸਾਦਿ ਦਾ ਪਾਤਰ ਹੈ, ਉਹ ਹੀ ਸੱਚ ਖੰਡ ਦਾ ਵਸਨੀਕ ਹੈ। ਜਿਸ ਬੰਦੇ ਨੂੰ ਕਰਮ ਖੰਡ ਵਿਚ ਦਾਤ ਨਹੀਂ ਮਿਲੀ, ਖਿਮਾ ਕਰਿਉ, ਉਸਨੂੰ ਸੱਚ ਖੰਡ ਵਿਚ ਦਾਤ ਕਿਥੋਂ ਮਿਲ ਜਾਏਗੀ।

ਜਦੋਂ ਕੋਈ ਕਰਮ ਖੰਡ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਖੰਡ ਵਿਚ ਹੈ ਕੀ ? ਰੱਬ ਜੀ ! ਤੇਰੇ ਪੂਰੇ ਨਾਮ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਹਜ਼ੂਰ ਨੇ ਕਿਹਾ ਹੈ-

*ਕਰਮ ਖੰਡ ਕੀ ਬਾਣੀ ਜੋਰੁ॥*

(ਜਪੁਜੀ ਸਾਹਿਬ)

ਜ਼ੋਰੁ ਦਾ ਅੱਖਰੀ ਅਰਥ ਹੈ ਬੱਲ ਵਾਲੀ। ਇਸ ਦਾ ਅਰਥ ਹੈ ਕਿ ਬਖ਼ਸ਼ਿਸ਼ ਵਾਲੇ ਖੰਡ ਵਿਚ ਜਿਹੜਾ ਪਹੁੰਚ ਗਿਆ, ਉਸ ਦੀ ਬਾਣੀ ਵਿਚ ਸਮਰੱਥਾ ਆ ਗਈ। ਇਸ ਬੱਚੇ ਨੇ ਸ਼ਬਦ ਦੇ ਅਰਥ ਕੀਤੇ ਹਨ। ਆਪਾਂ ਗੁਰੂ ਅਰਜਨ ਸਾਹਿਬ ਦੇ ਸ਼ਬਦ ਦੇ ਅਰਥ ਸੁਣੇ ਤੇ ਜਦੋਂ ਇਹ ਅਰਥ ਕਰ ਰਿਹਾ ਸੀ ਤਾਂ ਮੇਰੇ ਚਿੱਤ ਵਿਚ ਆਇਆ ਕਿ ਤਿੰਨ ਗੱਲਾਂ ਜਿਸ ਕੋਲ ਹਨ, ਉਸ ਦੀ ਬਾਣੀ ਕਰਮ ਖੰਡ ਵਿਚ, ਉਹ ਜ਼ੋਰ ਵਾਲੀ ਬਾਣੀ ਹੁੰਦੀ ਹੈ। ਇਥੇ ਬਾਣੀ ਦਾ ਅੱਖਰੀ ਅਰਥ ਹੈ ਬੋਲ। ਜਿਹੜਾ ਬਖ਼ਸ਼ਿਸ਼ ਵਾਲੇ ਖੰਡ ਵਿਚ ਆ ਗਿਆ, ਸੱਚ ਜਾਣੋ, ਉਸ ਦੇ ਬੋਲ ਨੂੰ ਨਾ ਕੋਈ ਇਥੇ ਝੂਠਾ ਕਰ ਸਕਦਾ ਹੈ ਤੇ ਨਾ ਰੱਬ ਦੀ ਦਰਗਾਹ ਵਿਚ ਉਸ ਦਾ ਬੋਲ ਝੂਠਾ ਹੁੰਦਾ ਹੈ। ਬਾਣੀ ਵਿਚ ਬੱਲ ਕਿਵੇਂ ?

*ਜਾ ਕਾ ਕਹਿਆ ਦਰਗਹ ਚਲੈ॥*
*ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*

(ਅੰਗ ੧੮੬)

ਉਸ ਦੀ ਬਾਣੀ ਵਿਚ ਬੱਲ ਹੈ ਪਰ ਬੱਲ ਉਸ ਦੀ ਬਾਣੀ ਵਿਚ ਹੈ, ਜਿਸਨੂੰ ਤਿੰਨ ਬਖ਼ਸ਼ਿਸ਼ਾਂ ਨਾਲ ਗੁਰੂ ਨੇ ਪਹਿਲਾਂ ਨਵਾਜ਼ ਦਿੱਤਾ—

*ਚਤੁਰ ਦਿਸਾ ਕੀਨੋ ਬਲੁ ਅਪਨਾ*

ਪਹਿਲੀ ਕਿਰਪਾ ਕੀਤੀ-

*ਸਿਰ ਊਪਰਿ ਕਰੁ ਧਾਰਿਓ॥*

ਉਹ ਕਰਮ ਖੰਡ ਵਿਚ ਪਹੁੰਚਦਾ ਹੈ ਜਿਸ ਦੇ ਸਿਰ ਉੱਪਰ ਮੇਰੇ ਪ੍ਰਮਾਤਮਾ ਨੇ ਆਪਣਾ ਬਖ਼ਸ਼ਿਸ਼ ਭਰਿਆ ਹੱਥ ਰੱਖਿਆ। ਦੂਜੀ ਕਿਰਪਾ ਉਸਨੂੰ ਆਪਣੇ ਗਲੇ ਦੇ ਨਾਲ ਲਾ ਲਿਆ। ਤੀਜੀ ਕਿਰਪਾ ਉਸਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਿਆ। ਚੇਤੇ ਰੱਖਿਓ, ਜਿਸ ਦੇ ਸਿਰ 'ਤੇ ਹੱਥ ਰੱਖਿਆ ਜਾਂਦਾ ਹੈ, ਉਸ ਉੱਪਰ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤੇ ਜਿਸਨੂੰ ਗੁਰ ਪ੍ਰਸਾਦਿ ਮਿਲ ਜਾਏ, ਗੁਰੂ ਉਸਨੂੰ ਗਲੇ ਨਾਲ ਲਾ ਲੈਂਦਾ ਹੈ।

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*
*ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥ ੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥*

ਫਿਰ ਸਿੱਖ ਕਰਮ ਖੰਡ ਵਿਚ ਪਹੁੰਚਿਆ ਤਾਂ ਇਸ ਦੀ ਬਾਣੀ ਵਿਚ ਇੰਨਾ ਜ਼ੋਰ ਆ ਗਿਆ ਕਿ-

*ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥*

*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਕਰਮ ਖੰਡ ਤੋਂ ਬਾਅਦ ਆਉਂਦਾ ਹੈ ਸੱਚ ਖੰਡ। ਹੁਣ ਸੱਚ ਖੰਡ ਦਾ ਅਰਥ ਹੈ ਉਹ ਅਵਸਥਾ ਜਿੱਥੇ ਪਰਮ ਸਤਿ ਹੈ। ਕੀ ਸੱਚ ਖੰਡ ਵਿਚ ਕੇਵਲ ਹਿੰਦੁਸਤਾਨ ਦੇ ਲੋਕ ਹੀ ਜਾਂਦੇ ਹਨ ? ਗੁਰਮੁਖੋ ! ਅਸੀਂ ਬਾਣੀ ਪੜ੍ਹਦੇ ਹਾਂ, ਇਸ ਸ੍ਰਿਸ਼ਟੀ ਵਰਗੀਆਂ ਪਤਾ ਨਹੀਂ ਪ੍ਰਮਾਤਮਾ ਨੇ ਕਿੰਨੀਆਂ ਸ੍ਰਿਸ਼ਟੀਆਂ ਬਣਾਈਆਂ ਹਨ ਤੇ ਇਕ ਗੱਲ ਜ਼ਿਹਨ ਵਿਚ ਬਿਠਾ ਲਈਏ ਕਿ ਇਕੱਲੇ ਅਸੀਂ ਭਗਤੀ ਪ੍ਰਮਾਰਥ ਵੱਲ ਨਹੀਂ, ਪਤਾ ਨਹੀਂ ਕਿੰਨੀਆਂ ਸ੍ਰਿਸ਼ਟੀਆਂ ਹਨ, ਕਿੰਨੇ ਕੁ ਰੱਬ ਦੀ ਭਗਤੀ ਕਰਨ ਵਾਲੇ ਭਗਤ ਪੈਦਾ ਹੋ ਗਏ। ਉਥੇ ਬਚਨ ਆਉਂਦਾ ਹੈ-

*ਤਿਥੈ ਭਗਤਿ ਵਸੈ ਕੇ ਲੋਅ॥*

ਇਸ ਦੇ ਅਰਥ ਹਨ ਕਿ ਹੇ ਮੇਰੇ ਮਾਲਕ ! ਸੱਚਖੰਡਿ ਦੀ ਅਵਸਥਾ ਵਿਚ ਪਤਾ ਨਹੀਂ ਕਿੰਨੇ ਕੁ ਲੋਕਾਂ ਦੇ ਭਗਤ ਵੱਸਦੇ ਹਨ-

*ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚ ਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥*
*ਨਾਨਕ ਕਥਨਾ ਕਰੜਾ ਸਾਰੁ॥*

(ਜਪੁਜੀ ਸਾਹਿਬ)

ਹੁਣ ਸਾਰ ਦਾ ਅੱਖਰੀ ਅਰਥ ਹੈ ਲੋਹਾ। ਹੇ ਮਾਲਕ ਜੀ ! ਜੇ ਕੋਈ ਇਸ ਅਵਸਥਾ ਵਿਚ ਸਤਿਨਾਮ ਨੂੰ ਬਿਆਨ ਕਰਨ ਦਾ ਯਤਨ ਕਰੇ ਤਾਂ ਕਹਿਣ ਲੱਗੇ ਕਿ ਇਹ ਇਸ ਤਰ੍ਹਾਂ ਹੈ ਜਿਵੇਂ ਆਪਣੇ ਦੰਦਾਂ ਨਾਲ ਲੋਹਾ ਚਬਾਉਣਾ। ਜਿਵੇਂ ਦੰਦਾਂ ਨਾਲ ਲੋਹਾ ਚਬਾਇਆ ਨਹੀਂ ਜਾ ਸਕਦਾ ਤੇ ਸੱਚ ਹੈ ਮੇਰੇ ਸਾਈਂ ਜੀ ! ਤੇਰੀ ਇਸ ਪਰਮ ਅਵਸਥਾ ਨੂੰ, ਸਤਿਨਾਮ ਨੂੰ ਕੋਈ ਬਿਆਨ ਵੀ ਨਹੀਂ ਕਰ ਸਕਿਆ। ਅਗਲਾ ਬਚਨ ਹੈ-

*ਕਰਤਾ ਪੁਰਖੁ*

ਕਰਤੇ ਇਸ ਦੁਨੀਆਂ ਵਿਚ ਅਨੇਕਾਂ ਹਨ ਪਰ ਚੇਤੇ ਰੱਖਿਉ, ਕਰਤਾ ਪੁਰਖ ਕੇਵਲ

ਜੋਰੁ ਦਾ ਅੱਖਰੀ ਅਰਥ ਹੈ ਬੱਲ ਵਾਲੀ। ਇਸ ਦਾ ਅਰਥ ਹੈ ਕਿ ਬਖ਼ਸ਼ਿਸ਼ ਵਾਲੇ ਖੰਡ ਵਿਚ ਜਿਹੜਾ ਪਹੁੰਚ ਗਿਆ, ਉਸ ਦੀ ਬਾਣੀ ਵਿਚ ਸਮਰੱਥਾ ਆ ਗਈ। ਇਸ ਬੱਚੇ ਨੇ ਸ਼ਬਦ ਦੇ ਅਰਥ ਕੀਤੇ ਹਨ। ਆਪਾਂ ਗੁਰੂ ਅਰਜਨ ਸਾਹਿਬ ਦੇ ਸ਼ਬਦ ਦੇ ਅਰਥ ਸੁਣੇ ਤੇ ਜਦੋਂ ਇਹ ਅਰਥ ਕਰ ਰਿਹਾ ਸੀ ਤਾਂ ਮੇਰੇ ਚਿੱਤ ਵਿਚ ਆਇਆ ਕਿ ਤਿੰਨ ਗੱਲਾਂ ਜਿਸ ਕੋਲ ਹਨ, ਉਸ ਦੀ ਬਾਣੀ ਕਰਮ ਖੰਡ ਵਿਚ, ਉਹ ਜ਼ੋਰ ਵਾਲੀ ਬਾਣੀ ਹੁੰਦੀ ਹੈ। ਇਥੇ ਬਾਣੀ ਦਾ ਅੱਖਰੀ ਅਰਥ ਹੈ ਬੋਲ। ਜਿਹੜਾ ਬਖ਼ਸ਼ਿਸ਼ ਵਾਲੇ ਖੰਡ ਵਿਚ ਆ ਗਿਆ, ਸੱਚ ਜਾਣੋ, ਉਸ ਦੇ ਬੋਲ ਨੂੰ ਨਾ ਕੋਈ ਇਥੇ ਝੂਠਾ ਕਰ ਸਕਦਾ ਹੈ ਤੇ ਨਾ ਰੱਬ ਦੀ ਦਰਗਾਹ ਵਿਚ ਉਸ ਦਾ ਬੋਲ ਝੂਠਾ ਹੁੰਦਾ ਹੈ। ਬਾਣੀ ਵਿਚ ਬੱਲ ਕਿਵੇਂ ?

*ਜਾ ਕਾ ਕਹਿਆ ਦਰਗਹ ਚਲੈ॥*
*ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*

(ਅੰਗ ੧੮੬)

ਉਸ ਦੀ ਬਾਣੀ ਵਿਚ ਬੱਲ ਹੈ ਪਰ ਬੱਲ ਉਸ ਦੀ ਬਾਣੀ ਵਿਚ ਹੈ, ਜਿਸਨੂੰ ਤਿੰਨ ਬਖ਼ਸ਼ਿਸ਼ਾਂ ਨਾਲ ਗੁਰੂ ਨੇ ਪਹਿਲਾਂ ਨਵਾਜ਼ ਦਿੱਤਾ—

*ਚਤੁਰ ਦਿਸਾ ਕੀਨੋ ਬਲੁ ਅਪਨਾ*

ਪਹਿਲੀ ਕਿਰਪਾ ਕੀਤੀ-

*ਸਿਰ ਊਪਰਿ ਕਰੁ ਧਾਰਿਓ॥*

ਉਹ ਕਰਮ ਖੰਡ ਵਿਚ ਪਹੁੰਚਦਾ ਹੈ ਜਿਸ ਦੇ ਸਿਰ ਉੱਪਰ ਮੇਰੇ ਪ੍ਰਮਾਤਮਾ ਨੇ ਆਪਣਾ ਬਖ਼ਸ਼ਿਸ਼ ਭਰਿਆ ਹੱਥ ਰੱਖਿਆ। ਦੂਜੀ ਕਿਰਪਾ ਉਸਨੂੰ ਆਪਣੇ ਗਲੇ ਦੇ ਨਾਲ ਲਾ ਲਿਆ। ਤੀਜੀ ਕਿਰਪਾ ਉਸਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਿਆ। ਚੇਤੇ ਰੱਖਿਉ, ਜਿਸ ਦੇ ਸਿਰ 'ਤੇ ਹੱਥ ਰੱਖਿਆ ਜਾਂਦਾ ਹੈ, ਉਸ ਉੱਪਰ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤੇ ਜਿਸਨੂੰ ਗੁਰ ਪ੍ਰਸਾਦਿ ਮਿਲ ਜਾਏ, ਗੁਰੂ ਉਸਨੂੰ ਗਲੇ ਨਾਲ ਲਾ ਲੈਂਦਾ ਹੈ।

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*
*ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥ ੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥*

ਫਿਰ ਸਿੱਖ ਕਰਮ ਖੰਡ ਵਿਚ ਪਹੁੰਚਿਆ ਤਾਂ ਇਸ ਦੀ ਬਾਣੀ ਵਿਚ ਇੰਨਾ ਜ਼ੋਰ ਆ ਗਿਆ ਕਿ–

*ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥*

*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਕਰਮ ਖੰਡ ਤੋਂ ਬਾਅਦ ਆਉਂਦਾ ਹੈ ਸੱਚ ਖੰਡ। ਹੁਣ ਸੱਚ ਖੰਡ ਦਾ ਅਰਥ ਹੈ ਉਹ ਅਵਸਥਾ ਜਿੱਥੇ ਪਰਮ ਸਤਿ ਹੈ। ਕੀ ਸੱਚ ਖੰਡ ਵਿਚ ਕੇਵਲ ਹਿੰਦੁਸਤਾਨ ਦੇ ਲੋਕ ਹੀ ਜਾਂਦੇ ਹਨ ? ਗੁਰਮੁਖੋ ! ਅਸੀਂ ਬਾਣੀ ਪੜ੍ਹਦੇ ਹਾਂ, ਇਸ ਸ੍ਰਿਸ਼ਟੀ ਵਰਗੀਆਂ ਪਤਾ ਨਹੀਂ ਪ੍ਰਮਾਤਮਾ ਨੇ ਕਿੰਨੀਆਂ ਸ੍ਰਿਸ਼ਟੀਆਂ ਬਣਾਈਆਂ ਹਨ ਤੇ ਇਕ ਗੱਲ ਜ਼ਿਹਨ ਵਿਚ ਬਿਠਾ ਲਈਏ ਕਿ ਇਕੱਲੇ ਅਸੀਂ ਭਗਤੀ ਪ੍ਰਮਾਰਥ ਵੱਲ ਨਹੀਂ, ਪਤਾ ਨਹੀਂ ਕਿੰਨੀਆਂ ਸ੍ਰਿਸ਼ਟੀਆਂ ਹਨ, ਕਿੰਨੇ ਕੁ ਰੱਬ ਦੀ ਭਗਤੀ ਕਰਨ ਵਾਲੇ ਭਗਤ ਪੈਦਾ ਹੋ ਗਏ। ਉਥੇ ਬਚਨ ਆਉਂਦਾ ਹੈ-

*ਤਿਥੈ ਭਗਤਿ ਵਸੈ ਕੇ ਲੋਅ॥*

ਇਸ ਦੇ ਅਰਥ ਹਨ ਕਿ ਹੇ ਮੇਰੇ ਮਾਲਕ ! ਸੱਚਖੰਡਿ ਦੀ ਅਵਸਥਾ ਵਿਚ ਪਤਾ ਨਹੀਂ ਕਿੰਨੇ ਕੁ ਲੋਕਾਂ ਦੇ ਭਗਤ ਵੱਸਦੇ ਹਨ-

*ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚ ਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥*
*ਨਾਨਕ ਕਥਨਾ ਕਰੜਾ ਸਾਰੁ॥*

(ਜਪੁਜੀ ਸਾਹਿਬ)

ਹੁਣ ਸਾਰ ਦਾ ਅੱਖਰੀ ਅਰਥ ਹੈ ਲੋਹਾ। ਹੇ ਮਾਲਕ ਜੀ ! ਜੇ ਕੋਈ ਇਸ ਅਵਸਥਾ ਵਿਚ ਸਤਿਨਾਮ ਨੂੰ ਬਿਆਨ ਕਰਨ ਦਾ ਯਤਨ ਕਰੇ ਤਾਂ ਕਹਿਣ ਲੱਗੇ ਕਿ ਇਹ ਇਸ ਤਰ੍ਹਾਂ ਹੈ ਜਿਵੇਂ ਆਪਣੇ ਦੰਦਾਂ ਨਾਲ ਲੋਹਾ ਚਬਾਉਣਾ। ਜਿਵੇਂ ਦੰਦਾਂ ਨਾਲ ਲੋਹਾ ਚਬਾਇਆ ਨਹੀਂ ਜਾ ਸਕਦਾ ਤੇ ਸੱਚ ਹੈ ਮੇਰੇ ਸਾਈਂ ਜੀ ! ਤੇਰੀ ਇਸ ਪਰਮ ਅਵਸਥਾ ਨੂੰ, ਸਤਿਨਾਮ ਨੂੰ ਕੋਈ ਬਿਆਨ ਵੀ ਨਹੀਂ ਕਰ ਸਕਿਆ। ਅਗਲਾ ਬਚਨ ਹੈ-

*ਕਰਤਾ ਪੁਰਖੁ*

ਕਰਤੇ ਇਸ ਦੁਨੀਆਂ ਵਿਚ ਅਨੇਕਾਂ ਹਨ ਪਰ ਚੇਤੇ ਰੱਖਿਉ, ਕਰਤਾ ਪੁਰਖ ਕੇਵਲ

ਇਕ ਓਅੰਕਾਰ ਹੈ। ਆਪ ਕਹੋਗੇ ਕਿ ਕਰਤੇ ਅਨੇਕਾਂ ਅਤੇ ਕਰਤਾ ਪੁਰਖ ਇਕ ਕਿਵੇਂ ? ਕਰਤੇ ਦਾ ਅਰਥ ਹੈ ਕਿਰਤ ਕਰਨ ਵਾਲਾ। ਕਿਰਤ ਕਰਨ ਵਾਲੇ ਬੜੇ ਹਨ। ਹੱਲ ਵਾਹੁੰਦਾ ਹੋਇਆ ਜ਼ਿਮੀਦਾਰ ਕਿਰਤ ਕਰਦਾ ਹੈ। ਆਪ ਦੁਕਾਨ 'ਤੇ ਬੈਠਦੇ ਹੋ, ਕਿਰਤ ਕਰਦੇ ਹੋ। ਕੋਈ ਸੋਨੇ ਦਾ ਕੰਮ ਕਰਦਾ ਹੈ, ਕਿਰਤ ਕਰਦਾ ਹੈ। ਕਿਰਤ ਸਾਰੀ ਦੁਨੀਆਂ ਕਰਦੀ ਹੈ, ਪਰ ਕਰਤਾ ਪੁਰਖ ਕੇਵਲ ਇਕ ਪ੍ਰਮਾਤਮਾ ਹੈ। ਪੁਰਖੁ ਦਾ ਅੱਖਰੀ ਅਰਥ ਹੈ ਸਮਾਇਆ ਹੋਇਆ, ਸਰਵ ਵਿਆਪੀ। ਜਿਹੜੀ ਕਿਰਤ ਉਸਨੇ ਕੀਤੀ, ਇਸ ਕਿਰਤ ਨੂੰ ਕਰਕੇ ਉਸ ਦੇ ਵਿਚ ਸਮਾਅ ਗਿਆ। ਫਿਰ ਉਸ ਦਾ ਅਗਲਾ ਗੁਣ ਹੈ ਕਿ ਉਹ ਪ੍ਰਮਾਤਮਾ ਜਿਹੜਾ ਸਤਿ ਹੈ, ਜੋ ਇਕ ਹੈ, ਜਿਸ ਇਕ ਵਰਗਾ ਹੋਰ ਕੋਈ ਨਹੀਂ, ਸਭ ਕੁਝ ਬਣਾ ਕੇ ਵਿਚ ਸਮਾਅ ਗਿਆ ਹੈ ਤੇ ਉਹ ਹੈ

### *ਨਿਰਭਉ*

ਉਸਨੂੰ ਕਿਸੇ ਦਾ ਕੋਈ ਭੈ ਨਹੀਂ। ਬਾਕੀ ਸਾਰੀ ਦੁਨੀਆਂ ਭੈਅ ਵਿਚ ਹੈ।

*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥*

(ਅੰਗ ੪੬੪)

ਹੁਣ ਕਦੀ ਇਸ ਤੁੱਕ ਦੇ ਮੂਲਮੰਤਰ ਨਾਲ ਅਰਥ ਢੁਕਾਉ—

*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥*

ਇਕ ਪ੍ਰਮਾਤਮਾ ਹੈ ਜਿਸਨੂੰ ਕੋਈ ਭੈਅ ਨਹੀਂ, ਬਾਕੀ ਸਾਰੀ ਦੁਨੀਆਂ ਭੈ ਵਿਚ ਹੈ।

### *ਨਿਰਵੈਰੁ*

ਜੇ ਉਸਨੂੰ ਭੈਅ ਨਹੀਂ ਤੇ ਗੁਰਮੁਖੋ ! ਉਹ ਕਿਸੇ ਨਾਲ ਵੈਰ ਵੀ ਨਹੀਂ ਕਮਾਉਂਦਾ। ਅੱਜ ਬੰਦੇ ਕੋਲ ਥੋੜਾ ਜਿਹਾ ਬੱਲ ਆ ਜਾਏ, ਤਾਕਤ ਆ ਜਾਏ ਤਾਂ ਉਹ ਜਣੇ ਖਣੇ ਨਾਲ ਉਸ ਨੂੰ ਰੋਕ ਕੇ ਵੈਰ ਕਮਾਉਂਦਾ ਹੈ। ਮੇਰਾ ਪ੍ਰਮਾਤਮਾ ਜੇ ਨਿਰਭਉ ਹੈ, ਉਸਨੂੰ ਕਿਸੇ ਦਾ ਡਰ ਨਹੀਂ ਤੇ ਉਹ ਕਦੀ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਉਹ ਵੈਰ ਤੋਂ ਰਹਿਤ ਹੈ। ਅਗਲਾ ਬਚਨ ਹੈ—

### *ਅਕਾਲ ਮੂਰਤਿ*

ਇਕ ਸ਼ਬਦ ਹੈ ਕਾਲ ਅਤੇ ਦੂਜਾ ਸ਼ਬਦ ਹੈ ਅਕਾਲ। ਬਾਣੀ ਵਿਚ ਕਾਲ ਦਾ ਅਰਥ ਸਮਾਂ ਵੀ ਆਉਂਦਾ ਹੈ ਤੇ ਕਾਲ ਦਾ ਅਰਥ ਮੌਤ ਵੀ ਆਉਂਦਾ ਹੈ। ਅਕਾਲ ਦਾ ਅਰਥ ਹੈ ਜਿਸ ਉੱਪਰ ਸਮੇਂ ਦਾ ਕੋਈ ਪ੍ਰਭਾਵ ਨਹੀਂ। ਅਸੀਂ ਜਿੰਨੇ ਬੈਠੇ ਹਾਂ, ਆਪਾਂ ਸਮੇਂ ਦੇ ਅਧੀਨ ਹਾਂ। ਗੁਰੂ ਕਲਗੀਧਰ ਸੁਆਮੀ ਜੀ ਨੇ ਕਿਹਾ-

*ਕਾਲ ਪਾਇ ਬ੍ਰਹਮਾ ਬਪੁ ਧਰਾ॥*
*ਕਾਲ ਪਾਇ ਸਿਵ ਜੂ ਅਵਤਰਾ॥*

*ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਅਸੀਂ ਕਾਲ ਅਧੀਨ ਹਾਂ ਤਾਂ ਹੀ ਬਾਬਾ ਜੀ ਨੇ ਕਿਹਾ-

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥*

(ਅੰਗ ੬੯੨)

ਪ੍ਰਮਾਤਮਾ ਉੱਤੇ ਸਮੇਂ ਦਾ ਕੋਈ ਅਸਰ ਨਹੀਂ, ਨਾ ਉਸ ਉੱਪਰ ਬਚਪਨ, ਨਾ ਉਸ ਉੱਪਰ ਜਵਾਨੀ, ਨਾ ਉਸ ਉੱਪਰ ਬੁਢਾਪਾ, ਪ੍ਰਮਾਤਮਾ ਸਮੇਂ ਦੇ ਅਧੀਨ ਨਹੀਂ। ਕਿਉਂਕਿ ਸਮੇਂ ਦਾ ਸਿਰਜਣਹਾਰਾ ਤਾਂ ਉਹ ਆਪ ਹੈ। ਅਕਾਲ ਮੂਰਤਿ ਤੋਂ ਅਗਲਾ ਬਚਨ ਹੈ

ਅਜੂਨੀ ਉਹ ਕਦੀ ਜੂਨਾਂ ਵਿਚ ਨਹੀਂ ਆਉਂਦਾ, ਉਹ ਜਨਮ ਤੇ ਮਰਨ ਵਿਚ ਨਹੀਂ ਆਉਂਦਾ। ਮਾਲਕ ਜੀ ! ਫਿਰ ਉਹ ਹੈ ਕੀ ? ਕਹਿਣ ਲੱਗੇ—

*ਸੈਭੰ*

ਸੈਭੰ ਦਾ ਅਖੱਰੀ ਅਰਥ ਹੈ ਸੁੱਤੇ ਸਿਧ ਹੀ ਪ੍ਰਕਾਸ਼ਮਾਨ ਹੈ। ਉਸ ਪ੍ਰਮਾਤਮਾ ਨੂੰ ਕੋਈ ਚਾਨਣ ਦੇਣ ਵਾਲਾ ਨਹੀਂ। ਬਾਬੇ ਨਾਨਕ ਜੀ ਨੇ ਕਿਹਾ-

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਨੂੰ ਬਣਾਉਣ ਵਾਲਾ ਕੋਈ ਨਹੀਂ। ਅਗਲਾ ਬਚਨ ਹੈ-

*ਗੁਰ ਪ੍ਰਸਾਦਿ॥*

ਜਿਸ ਦੇ ਵਿਚ ਇੰਨੇ ਗੁਣ ਹਨ, ਹੇ ਮੇਰੇ ਸੱਚੇ ਪਾਤਿਸ਼ਾਹ ! ਉਸ ਇਕ ਓਅੰਕਾਰ ਨੂੰ ਪਾਉਣ ਦਾ ਵਸੀਲਾ ਕੀ ਹੈ ? ਤਾਂ ਮੇਰੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਸਿਰਫ਼ ਇਹ ਦੋ ਸ਼ਬਦ ਸਾਨੂੰ ਦੇ ਦਿੱਤੇ ਕਿ ਜੇ ਇਕ ਨੂੰ ਪਾਉਣਾ ਚਾਹੁੰਦਾ ਹੈਂ, ਨਿਰਭਉ ਨਾਲ ਜੁੜਨਾ ਚਾਹੁੰਦਾ ਹੈਂ, ਸਤਿ ਨਾਲ ਜੁੜਨਾ ਚਾਹੁੰਦਾ ਹੈਂ, ਨਿਰਵੈਰ ਹੋਣਾ ਚਾਹੁੰਦਾ ਹੈਂ ਅਤੇ ਜੇ ਤੂੰ ਵੀ ਕਾਲ ਤੋ ਮੁਕਤ ਹੋਣਾ ਚਾਹੁੰਦਾ ਹੈਂ, ਜੇ ਤੂੰ ਜੂਨਾਂ ਤੋਂ ਬੱਚਣਾ ਚਾਹੁੰਦਾ ਹੈਂ, ਜੇ ਤੂੰ ਸੁੱਤੇ ਸਿੱਧ ਆਪਣੇ ਸਰੂਪ ਵਿਚ ਜੁੜਨਾ ਚਾਹੁੰਦਾ ਹੈਂ ਤਾਂ ਫਿਰ ਇਕ ਕੰਮ ਕਰ, ਗੁਰ ਪ੍ਰਸਾਦਿ, ਗੁਰੂ ਦੀ ਕ੍ਰਿਪਾ ਤੋਂ ਬਾਅਦ ਉਸ ਇਕ ਦੀ ਪ੍ਰਾਪਤੀ ਨਹੀਂ। ਪ੍ਰਸਾਦਿ ਲਈ ਕੇਵਲ ਪਾਤਰ ਚਾਹੀਦਾ ਹੈ, ਪ੍ਰਸਾਦਿ ਲਈ ਮੁਸ਼ੱਕਤ ਨਹੀਂ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਜਦੋਂ ਕਿਸੇ 'ਤੇ

ਇਕ ਓਅੰਕਾਰ ਹੈ। ਆਪ ਕਹੋਗੇ ਕਿ ਕਰਤੇ ਅਨੇਕਾਂ ਅਤੇ ਕਰਤਾ ਪੁਰਖ ਇਕ ਕਿਵੇਂ ? ਕਰਤੇ ਦਾ ਅਰਥ ਹੈ ਕਿਰਤ ਕਰਨ ਵਾਲਾ। ਕਿਰਤ ਕਰਨ ਵਾਲੇ ਬੜੇ ਹਨ। ਹੱਲ ਵਾਹੁੰਦਾ ਹੋਇਆ ਜ਼ਿਮੀਦਾਰ ਕਿਰਤ ਕਰਦਾ ਹੈ। ਆਪ ਦੁਕਾਨ 'ਤੇ ਬੈਠਦੇ ਹੋ, ਕਿਰਤ ਕਰਦੇ ਹੋ। ਕੋਈ ਸੋਨੇ ਦਾ ਕੰਮ ਕਰਦਾ ਹੈ, ਕਿਰਤ ਕਰਦਾ ਹੈ। ਕਿਰਤ ਸਾਰੀ ਦੁਨੀਆਂ ਕਰਦੀ ਹੈ, ਪਰ ਕਰਤਾ ਪੁਰਖ ਕੇਵਲ ਇਕ ਪ੍ਰਮਾਤਮਾ ਹੈ। ਪੁਰਖੁ ਦਾ ਅੱਖਰੀ ਅਰਥ ਹੈ ਸਮਾਇਆ ਹੋਇਆ, ਸਰਵ ਵਿਆਪੀ। ਜਿਹੜੀ ਕਿਰਤ ਉਸਨੇ ਕੀਤੀ, ਇਸ ਕਿਰਤ ਨੂੰ ਕਰਕੇ ਉਸ ਦੇ ਵਿਚ ਸਮਾਅ ਗਿਆ। ਫਿਰ ਉਸ ਦਾ ਅਗਲਾ ਗੁਣ ਹੈ ਕਿ ਉਹ ਪ੍ਰਮਾਤਮਾ ਜਿਹੜਾ ਸਤਿ ਹੈ, ਜੋ ਇਕ ਹੈ, ਜਿਸ ਇਕ ਵਰਗਾ ਹੋਰ ਕੋਈ ਨਹੀਂ, ਸਭ ਕੁਝ ਬਣਾ ਕੇ ਵਿਚ ਸਮਾਅ ਗਿਆ ਹੈ ਤੇ ਉਹ ਹੈ

*ਨਿਰਭਉ*

ਉਸਨੂੰ ਕਿਸੇ ਦਾ ਕੋਈ ਭੈ ਨਹੀਂ। ਬਾਕੀ ਸਾਰੀ ਦੁਨੀਆਂ ਭੈਅ ਵਿਚ ਹੈ।

*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥*

(ਅੰਗ ੪੬੪)

ਹੁਣ ਕਦੀ ਇਸ ਤੁੱਕ ਦੇ ਮੂਲਮੰਤਰ ਨਾਲ ਅਰਥ ਢੁਕਾਉ—

*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥*

ਇਕ ਪ੍ਰਮਾਤਮਾ ਹੈ ਜਿਸਨੂੰ ਕੋਈ ਭੈਅ ਨਹੀਂ, ਬਾਕੀ ਸਾਰੀ ਦੁਨੀਆਂ ਭੈ ਵਿਚ ਹੈ।

*ਨਿਰਵੈਰੁ*

ਜੇ ਉਸਨੂੰ ਭੈਅ ਨਹੀਂ ਤੇ ਗੁਰਮੁਖੋ ! ਉਹ ਕਿਸੇ ਨਾਲ ਵੈਰ ਵੀ ਨਹੀਂ ਕਮਾਉਂਦਾ। ਅੱਜ ਬੰਦੇ ਕੋਲ ਥੋੜਾ ਜਿਹਾ ਬੱਲ ਆ ਜਾਏ, ਤਾਕਤ ਆ ਜਾਏ ਤਾਂ ਉਹ ਜਣੇ ਖਣੇ ਨਾਲ ਉਸ ਨੂੰ ਰੋਕ ਕੇ ਵੈਰ ਕਮਾਉਂਦਾ ਹੈ। ਮੇਰਾ ਪ੍ਰਮਾਤਮਾ ਜੇ ਨਿਰਭਉ ਹੈ, ਉਸਨੂੰ ਕਿਸੇ ਦਾ ਡਰ ਨਹੀਂ ਤੇ ਉਹ ਕਦੀ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਉਹ ਵੈਰ ਤੋਂ ਰਹਿਤ ਹੈ। ਅਗਲਾ ਬਚਨ ਹੈ—

*ਅਕਾਲ ਮੂਰਤਿ*

ਇਕ ਸ਼ਬਦ ਹੈ ਕਾਲ ਅਤੇ ਦੂਜਾ ਸ਼ਬਦ ਹੈ ਅਕਾਲ। ਬਾਣੀ ਵਿਚ ਕਾਲ ਦਾ ਅਰਥ ਸਮਾਂ ਵੀ ਆਉਂਦਾ ਹੈ ਤੇ ਕਾਲ ਦਾ ਅਰਥ ਮੌਤ ਵੀ ਆਉਂਦਾ ਹੈ। ਅਕਾਲ ਦਾ ਅਰਥ ਹੈ ਜਿਸ ਉੱਪਰ ਸਮੇਂ ਦਾ ਕੋਈ ਪ੍ਰਭਾਵ ਨਹੀਂ। ਅਸੀਂ ਜਿੰਨੇ ਬੈਠੇ ਹਾਂ, ਆਪਾਂ ਸਮੇਂ ਦੇ ਅਧੀਨ ਹਾਂ। ਗੁਰੂ ਕਲਗੀਧਰ ਸੁਆਮੀ ਜੀ ਨੇ ਕਿਹਾ-

*ਕਾਲ ਪਾਇ ਬ੍ਰਹਮਾ ਬਪੁ ਧਰਾ॥*
*ਕਾਲ ਪਾਇ ਸਿਵ ਜੂ ਅਵਤਰਾ॥*

*ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਅਸੀਂ ਕਾਲ ਅਧੀਨ ਹਾਂ ਤਾਂ ਹੀ ਬਾਬਾ ਜੀ ਨੇ ਕਿਹਾ-

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥*

(ਅੰਗ ੬੯੨)

ਪ੍ਰਮਾਤਮਾ ਉੱਤੇ ਸਮੇਂ ਦਾ ਕੋਈ ਅਸਰ ਨਹੀਂ, ਨਾ ਉਸ ਉੱਪਰ ਬਚਪਨ, ਨਾ ਉਸ ਉੱਪਰ ਜਵਾਨੀ, ਨਾ ਉਸ ਉੱਪਰ ਬੁਢਾਪਾ, ਪ੍ਰਮਾਤਮਾ ਸਮੇਂ ਦੇ ਅਧੀਨ ਨਹੀਂ। ਕਿਉਂਕਿ ਸਮੇਂ ਦਾ ਸਿਰਜਣਹਾਰਾ ਤਾਂ ਉਹ ਆਪ ਹੈ। ਅਕਾਲ ਮੂਰਤਿ ਤੋਂ ਅਗਲਾ ਬਚਨ ਹੈ

ਅਜੂਨੀ ਉਹ ਕਦੀ ਜੂਨਾਂ ਵਿਚ ਨਹੀਂ ਆਉਂਦਾ, ਉਹ ਜਨਮ ਤੇ ਮਰਨ ਵਿਚ ਨਹੀਂ ਆਉਂਦਾ। ਮਾਲਕ ਜੀ ! ਫਿਰ ਉਹ ਹੈ ਕੀ ? ਕਹਿਣ ਲੱਗੇ—

*ਸੈਭੰ*

ਸੈਭੰ ਦਾ ਅਖੱਰੀ ਅਰਥ ਹੈ ਸੁੱਤੇ ਸਿਧ ਹੀ ਪ੍ਰਕਾਸ਼ਮਾਨ ਹੈ। ਉਸ ਪ੍ਰਮਾਤਮਾ ਨੂੰ ਕੋਈ ਚਾਨਣ ਦੇਣ ਵਾਲਾ ਨਹੀਂ। ਬਾਬੇ ਨਾਨਕ ਜੀ ਨੇ ਕਿਹਾ-

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥*

(ਜਪੁ ਜੀ ਸਾਹਿਬ)

ਪ੍ਰਮਾਤਮਾ ਨੂੰ ਬਣਾਉਣ ਵਾਲਾ ਕੋਈ ਨਹੀਂ। ਅਗਲਾ ਬਚਨ ਹੈ-

*ਗੁਰ ਪ੍ਰਸਾਦਿ॥*

ਜਿਸ ਦੇ ਵਿਚ ਇੰਨੇ ਗੁਣ ਹਨ, ਹੇ ਮੇਰੇ ਸੱਚੇ ਪਾਤਿਸ਼ਾਹ ! ਉਸ ਇਕ ਓਅੰਕਾਰ ਨੂੰ ਪਾਉਣ ਦਾ ਵਸੀਲਾ ਕੀ ਹੈ ? ਤਾਂ ਮੇਰੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਸਿਰਫ਼ ਇਹ ਦੋ ਸ਼ਬਦ ਸਾਨੂੰ ਦੇ ਦਿੱਤੇ ਕਿ ਜੇ ਇਕ ਨੂੰ ਪਾਉਣਾ ਚਾਹੁੰਦਾ ਹੈਂ, ਨਿਰਭਉ ਨਾਲ ਜੁੜਨਾ ਚਾਹੁੰਦਾ ਹੈਂ, ਸਤਿ ਨਾਲ ਜੁੜਨਾ ਚਾਹੁੰਦਾ ਹੈਂ, ਨਿਰਵੈਰ ਹੋਣਾ ਚਾਹੁੰਦਾ ਹੈਂ ਅਤੇ ਜੇ ਤੂੰ ਵੀ ਕਾਲ ਤੋ ਮੁਕਤ ਹੋਣਾ ਚਾਹੁੰਦਾ ਹੈਂ, ਜੇ ਤੂੰ ਜੂਨਾਂ ਤੋਂ ਬੱਚਣਾ ਚਾਹੁੰਦਾ ਹੈਂ, ਜੇ ਤੂੰ ਸੁੱਤੇ ਸਿੱਧ ਆਪਣੇ ਸਰੂਪ ਵਿਚ ਜੁੜਨਾ ਚਾਹੁੰਦਾ ਹੈਂ ਤਾਂ ਫਿਰ ਇਕ ਕੰਮ ਕਰ, ਗੁਰ ਪ੍ਰਸਾਦਿ, ਗੁਰੂ ਦੀ ਕ੍ਰਿਪਾ ਤੋਂ ਬਾਅਦ ਉਸ ਇਕ ਦੀ ਪ੍ਰਾਪਤੀ ਨਹੀਂ। ਪ੍ਰਸਾਦਿ ਲਈ ਕੇਵਲ ਪਾਤਰ ਚਾਹੀਦਾ ਹੈ, ਪ੍ਰਸਾਦਿ ਲਈ ਮੁਸ਼ੱਕਤ ਨਹੀਂ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਜਦੋਂ ਕਿਸੇ 'ਤੇ

ਪ੍ਰਸਾਦਿ ਹੁੰਦੀ ਹੈ, ਕ੍ਰਿਪਾ ਹੁੰਦੀ ਹੈ, ਨਦਰਿ ਹੁੰਦੀ ਹੈ, ਉਦੋਂ ਘਾਲਣਾ ਨਹੀਂ। ਨਦਰਿ ਹਮੇਸ਼ਾ ਉਸ ਦੀ ਆਪਣੀ ਮੌਜ ਹੈ, ਘਾਲਣਾ ਨਹੀਂ। ਆਪ ਜਪੁ ਜੀ ਸਾਹਿਬ ਜੀ ਦੀ ਬਾਣੀ ਪੜ੍ਹਦੇ ਹੋ। ਆਪ ਰੋਜ਼ ਅਰਦਾਸ ਵਿਚ ਕਹਿੰਦੇ ਹੋ-

ਦਸਾਂ ਪਾਤਿਸ਼ਾਹੀਆਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਦੀਦਾਰ

ਜਿਹੜੇ ਲੋਕ ਸ਼ਬਦ ਵਰਤਦੇ ਹਨ ਦਰਸ਼ਨ ਦੀਦਾਰ, ਉਹ ਅਧੂਰੀ ਗੱਲ ਕਰਦੇ ਹਨ। ਅੱਗੇ ਸ਼ਬਦ ਹੈ-

ਪਾਠ ਦੀਦਾਰ

ਇਸ ਦਾ ਮਤਲਬ ਹੈ ਪਾਠ ਹੀ ਗੁਰੂ ਦਾ ਦੀਦਾਰ ਹੈ ਤੇ ਜਿਸਨੇ ਗੁਰੂ ਦਾ ਪਾਠ ਹੀ ਨਹੀਂ ਕੀਤਾ, ਹਕੀਕਤ ਵਿਚ ਉਸਨੇ ਗੁਰੂ ਦੇ ਅੰਦਰੋਂ ਦਰਸ਼ਨ ਹੀ ਨਹੀਂ ਕੀਤੇ। ਪਾਠ ਦੀਦਾਰ ਹੈ, ਦਰਸ਼ਨ ਦੀਦਾਰ ਨਹੀਂ। ਪਾਠ ਕਰੇਗਾ ਤਾਂ ਦੀਦਾਰ ਹੋਵੇਗਾ ਤੇ ਗੁਰਮੁਖੋ ! ਜੇ ਪਾਠ ਹੀ ਨਾ ਕੀਤਾ, ਫਿਰ ਦੀਦਾਰ ਕਿੱਥੇ। ਕਰੋੜਾਂ ਵਿਚੋਂ ਇਕ ਅੱਧਾ ਬੰਦਾ ਹੈ ਜਿਹੜਾ ਪੁੱਛੇਗਾ Piece of Mind ਕੀ ਹੈ ? ਆਤਮਕ ਸ਼ਾਂਤੀ ਕੀ ਹੈ ? ਅਸੀਂ ਜਿੰਨੇ ਵੀ ਹਾਂ, ਕੋਈ ਟਾਵਾਂ-ਟਾਵਾਂ ਹੀ ਹੋਵੇਗਾ ਜਿਹੜਾ ਰੱਬ ਨੂੰ ਇਸ਼ਕ ਕਰਨ ਵਾਲਾ ਹੋਵੇਗਾ। ਅਸੀਂ ਕਹਿੰਦੇ ਹਾਂ - ਗੁਰ ਪ੍ਰਸਾਦਿ ਕਮਾਈ ਨਾਲ ? ਕਮਾਈ ਨਾਲ ਨਹੀਂ, ਮੇਹਰਾਂ ਕਮਾਈ ਨਾਲ ਨਹੀਂ ਮਿਲਦੀਆਂ, ਕਮਾਈਆਂ ਮੇਹਰ ਨਾਲ ਕੀਤੀਆਂ ਜਾਂਦੀਆਂ ਹਨ।

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*

( ਵਾਰ ੧, ਪਉੜੀ ੨੪)

ਜੇ ਮੇਹਰ ਨਾ ਹੋਵੇ ਤਾਂ ਕਮਾਈ ਵੀ ਨਹੀਂ ਹੋ ਸਕਦੀ।

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*

ਗੁਰ ਪ੍ਰਸਾਦਿ ਆਪਣੀ ਕਮਾਈ ਨਹੀਂ।

*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*

(ਆਸਾ ਦੀ ਵਾਰ)

ਹਜ਼ੂਰ ਨੇ ਕਿਹਾ ਕਿ ਦਾਤ ਦਾਤਾਰ ਦੀ ਮਰਜ਼ੀ ਹੈ। ਦੇਖੋ ਇਕ ਭੇਖਾਰੀ ਸਾਡੇ ਘਰ ਮੰਗਣ ਆਉਂਦਾ ਹੈ। ਭਿਖਾਰੀ ਦਾ ਕੋਈ ਹੱਕ ਨਹੀਂ। ਦਰਵਾਜ਼ੇ ਦੇ ਅੱਗੇ ਖਲੋ ਕੇ ਕਹਿੰਦਾ ਹੈ ਕਿ ਮੇਰੀ ਝੋਲੀ ਵਿਚ ਖ਼ੈਰ ਪਾਉ। ਚੇਤੇ ਰੱਖੋ, ਭਿਖਾਰੀ ਦਾ ਘਰ ਵਿਚ ਹੱਕ ਕੋਈ ਨਹੀਂ, ਪਰ ਮਾਲਕ ਦੀ ਮਰਜ਼ੀ ਹੈ ਕਿ ਮੁੱਠੀ ਚਣਿਆਂ ਦੀ ਪਾ ਦੇਵੇ, ਮੁੱਠੀ ਆਟੇ ਦੀ ਪਾ ਦੇਵੇ, ਚਾਰ ਟਕੇ ਦੇ ਦੇਵੇ। ਭਿਖਾਰੀ ਕੇਵਲ ਝੋਲੀ ਫੈਲਾਅ ਸਕਦਾ ਹੈ, ਦਾਅਵਾ ਨਹੀਂ ਕਰ ਸਕਦਾ। ਇਹ ਦੇਣ ਵਾਲੇ ਦੀ ਮਰਜ਼ੀ ਹੈ, ਜਿਸਨੂੰ ਮਰਜ਼ੀ ਦਾਤ ਦੇ ਦੇਵੇ। ਗੁਰੂ ਨਾਨਕ ਸਾਹਿਬ ਨੇ ਬਚਨ ਕਿਹਾ। ਬਾਬਾ ਫ਼ਰੀਦ ਜੀ ਦਾ ਇਕ ਸਲੋਕ ਆਉਂਦਾ ਹੈ-

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥*

ਰਾਤ ਦਾ ਪਹਿਲਾ ਪਹਿਰ, ਰੱਬ ਦੀ ਇਬਾਦਤ ਮਾਨੋਂ ਇਕ ਖਿੜੇ ਹੋਏ ਫੁੱਲਾਂ ਨੂੰ ਸੰਚਿਤ ਕਰਨਾ ਹੈ। ਪਿਛਲ ਰਾਤ ਜਾਗ ਕੇ ਰੱਬ ਦੀ ਇਬਾਦਤ ਕਰਨੀ ਮਾਨੋ ਇਹ ਪੱਕੇ ਹੋਏ ਫੱਲਾਂ ਨੂੰ ਸੰਗ੍ਰਹਿ ਕਰਨਾ ਹੈ।

*ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥*

(ਅੰਗ ੧੩੮੪)

ਜਿਹੜੇ ਰਾਤ ਨੂੰ ਜਾਗਣਗੇ ਉਹਨਾਂ ਨੂੰ ਹੀ ਦਾਤ ਮਿਲੇਗੀ ਤੇ ਹੁਣ ਜੇ ਕੋਈ ਬੰਦਾ ਜਾਗ ਕੇ ਕਹੇ ਕਿ ਮੈਂ ਤਾਂ ਅੰਮ੍ਰਿਤ ਵੇਲੇ ਉਠਦਾ ਹਾਂ, ਸਾਡਾ ਹੱਕ ਬਣਦਾ ਹੈ, ਸਾਨੂੰ ਦਾਤ ਮਿਲੇ। ਗੁਰਮੁਖੋ ! ਦਾਤ ਉੱਤੇ ਕਦੀ ਵੀ ਹੱਕ ਨਹੀਂ ਹੁੰਦਾ। ਦਾਤ ਤਾਂ ਦਾਤੇ ਦੀ ਮਰਜ਼ੀ ਹੈ ਜਿਸ ਦੀ ਮਰਜ਼ੀ ਝੋਲੀ ਵਿਚ ਪਾ ਦੇਵੇ। ਅੱਗੇ ਬਾਬੇ ਨਾਨਕ ਦਾ ਸਲੋਕ ਆਉਂਦਾ ਹੈ। ਕਹਿਣ ਲੱਗੇ-

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥*
*ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥*

(ਅੰਗ ੧੩੮੪)

ਬਾਬਾ ਕਬੀਰ ਜੀ ਨੇ ਕਿਹਾ-

*ਕਬੀਰ ਮਹਿਦੀ ਕਰਿ ਕੈ ਘਾਲਿਆ*

ਘਾਲਿਆ ਦਾ ਅੱਖਰੀ ਅਰਥ ਹੈ ਘਾਲਣਾ ਕੀਤੀ। ਕਹਿਣ ਲੱਗੇ ਕਿ ਪ੍ਰਮਾਤਮਾ ! ਹੁਣ ਤਾਂ ਇੰਨੀ ਕਮਾਈ ਕਰ ਲਈ ਹੈ ਕਿ ਆਪਣੇ ਆਪ ਨੂੰ ਮਹਿੰਦੀ ਦੀ ਤਰ੍ਹਾਂ ਬਾਰੀਕ ਕਰ ਲਿਆ ਹੈ।

*ਆਪੁ ਪੀਸਾਇ ਪੀਸਾਇ॥*

ਆਪਣੇ ਆਪ ਨੂੰ ਪੀਹ ਦਿੱਤਾ ਪਰ-

*ਤੈ ਸਹ ਬਾਤ ਨ ਪੁਛੀਆ*

ਮਹਿੰਦੀ ਦੀ ਤਰ੍ਹਾਂ ਆਪਣੇ ਆਪ ਨੂੰ ਬਾਰੀਕ ਕਰ ਲਿਆ ਪਰ ਹੇ ਪ੍ਰਮਾਤਮਾ ! ਤੂੰ ਤਾਂ ਸਾਡੀ ਸਾਰ ਨਹੀਂ ਲਈ।

*ਕਬਹੂ ਨ ਲਾਈ ਪਾਇ॥ ੧॥*

(ਅੰਗ ੯੪੭)

ਸਾਡੀ ਕਮਾਈ ਤੋਂ ਬਾਅਦ ਵੀ ਸਾਨੂੰ ਪੈਰਾਂ ਨਾਲ ਨਹੀਂ ਲਾਇਆ। ਅੱਗੇ ਆਉਂਦਾ ਹੈ-

*ਮਹਲਾ ੩॥*

ਕਹਿਣ ਲੱਗੇ-

ਪ੍ਰਸਾਦਿ ਹੁੰਦੀ ਹੈ, ਕ੍ਰਿਪਾ ਹੁੰਦੀ ਹੈ, ਨਦਰਿ ਹੁੰਦੀ ਹੈ, ਉਦੋਂ ਘਾਲਣਾ ਨਹੀਂ। ਨਦਰਿ ਹਮੇਸ਼ਾ ਉਸ ਦੀ ਆਪਣੀ ਮੌਜ ਹੈ, ਘਾਲਣਾ ਨਹੀਂ। ਆਪ ਜਪੁ ਜੀ ਸਾਹਿਬ ਜੀ ਦੀ ਬਾਣੀ ਪੜ੍ਹਦੇ ਹੋ। ਆਪ ਰੋਜ਼ ਅਰਦਾਸ ਵਿਚ ਕਹਿੰਦੇ ਹੋ-

ਦਸਾਂ ਪਾਤਿਸ਼ਾਹੀਆਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਦੀਦਾਰ

ਜਿਹੜੇ ਲੋਕ ਸ਼ਬਦ ਵਰਤਦੇ ਹਨ ਦਰਸ਼ਨ ਦੀਦਾਰ, ਉਹ ਅਧੂਰੀ ਗੱਲ ਕਰਦੇ ਹਨ। ਅੱਗੇ ਸ਼ਬਦ ਹੈ-

ਪਾਠ ਦੀਦਾਰ

ਇਸ ਦਾ ਮਤਲਬ ਹੈ ਪਾਠ ਹੀ ਗੁਰੂ ਦਾ ਦੀਦਾਰ ਹੈ ਤੇ ਜਿਸਨੇ ਗੁਰੂ ਦਾ ਪਾਠ ਹੀ ਨਹੀਂ ਕੀਤਾ, ਹਕੀਕਤ ਵਿਚ ਉਸਨੇ ਗੁਰੂ ਦੇ ਅੰਦਰੋਂ ਦਰਸ਼ਨ ਹੀ ਨਹੀਂ ਕੀਤੇ। ਪਾਠ ਦੀਦਾਰ ਹੈ, ਦਰਸ਼ਨ ਦੀਦਾਰ ਨਹੀਂ। ਪਾਠ ਕਰੇਗਾ ਤਾਂ ਦੀਦਾਰ ਹੋਵੇਗਾ ਤੇ ਗੁਰਮੁਖੋ ! ਜੇ ਪਾਠ ਹੀ ਨਾ ਕੀਤਾ, ਫਿਰ ਦੀਦਾਰ ਕਿੱਥੇ। ਕਰੋੜਾਂ ਵਿਚੋਂ ਇਕ ਅੱਧਾ ਬੰਦਾ ਹੈ ਜਿਹੜਾ ਪੁੱਛੇਗਾ Piece of Mind ਕੀ ਹੈ ? ਆਤਮਕ ਸ਼ਾਂਤੀ ਕੀ ਹੈ ? ਅਸੀਂ ਜਿੰਨੇ ਵੀ ਹਾਂ, ਕੋਈ ਟਾਵਾਂ-ਟਾਵਾਂ ਹੀ ਹੋਵੇਗਾ ਜਿਹੜਾ ਰੱਬ ਨੂੰ ਇਸ਼ਕ ਕਰਨ ਵਾਲਾ ਹੋਵੇਗਾ। ਅਸੀਂ ਕਹਿੰਦੇ ਹਾਂ - ਗੁਰ ਪ੍ਰਸਾਦਿ ਕਮਾਈ ਨਾਲ ? ਕਮਾਈ ਨਾਲ ਨਹੀਂ, ਮੇਹਰਾਂ ਕਮਾਈ ਨਾਲ ਨਹੀਂ ਮਿਲਦੀਆਂ, ਕਮਾਈਆਂ ਮੇਹਰ ਨਾਲ ਕੀਤੀਆਂ ਜਾਂਦੀਆਂ ਹਨ।

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ।*

( ਵਾਰ ੧, ਪਉੜੀ ੨੪)

ਜੇ ਮੇਹਰ ਨਾ ਹੋਵੇ ਤਾਂ ਕਮਾਈ ਵੀ ਨਹੀਂ ਹੋ ਸਕਦੀ।

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*

ਗੁਰ ਪ੍ਰਸਾਦਿ ਆਪਣੀ ਕਮਾਈ ਨਹੀਂ।

*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*

(ਆਸਾ ਦੀ ਵਾਰ)

ਹਜ਼ੂਰ ਨੇ ਕਿਹਾ ਕਿ ਦਾਤ ਦਾਤਾਰ ਦੀ ਮਰਜ਼ੀ ਹੈ। ਦੇਖੋ ਇਕ ਭੇਖਾਰੀ ਸਾਡੇ ਘਰ ਮੰਗਣ ਆਉਂਦਾ ਹੈ। ਭਿਖਾਰੀ ਦਾ ਕੋਈ ਹੱਕ ਨਹੀਂ। ਦਰਵਾਜ਼ੇ ਦੇ ਅੱਗੇ ਖਲੋ ਕੇ ਕਹਿੰਦਾ ਹੈ ਕਿ ਮੇਰੀ ਝੋਲੀ ਵਿਚ ਖ਼ੈਰ ਪਾਉ। ਚੇਤੇ ਰੱਖੋ, ਭਿਖਾਰੀ ਦਾ ਘਰ ਵਿਚ ਹੱਕ ਕੋਈ ਨਹੀਂ, ਪਰ ਮਾਲਕ ਦੀ ਮਰਜ਼ੀ ਹੈ ਕਿ ਮੁੱਠੀ ਚਣਿਆਂ ਦੀ ਪਾ ਦੇਵੇ, ਮੁੱਠੀ ਆਟੇ ਦੀ ਪਾ ਦੇਵੇ, ਚਾਰ ਟਕੇ ਦੇ ਦੇਵੇ। ਭਿਖਾਰੀ ਕੇਵਲ ਝੋਲੀ ਫੈਲਾਅ ਸਕਦਾ ਹੈ, ਦਾਅਵਾ ਨਹੀਂ ਕਰ ਸਕਦਾ। ਇਹ ਦੇਣ ਵਾਲੇ ਦੀ ਮਰਜ਼ੀ ਹੈ, ਜਿਸਨੂੰ ਮਰਜ਼ੀ ਦਾਤ ਦੇ ਦੇਵੇ। ਗੁਰੂ ਨਾਨਕ ਸਾਹਿਬ ਨੇ ਬਚਨ ਕਿਹਾ। ਬਾਬਾ ਫ਼ਰੀਦ ਜੀ ਦਾ ਇਕ ਸਲੋਕ ਆਉਂਦਾ ਹੈ-

*ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥*

ਰਾਤ ਦਾ ਪਹਿਲਾ ਪਹਿਰ, ਰੱਬ ਦੀ ਇਬਾਦਤ ਮਾਨੋਂ ਇਕ ਖਿੜੇ ਹੋਏ ਫੁੱਲਾਂ ਨੂੰ ਸੰਚਿਤ ਕਰਨਾ ਹੈ। ਪਿਛਲ ਰਾਤ ਜਾਗ ਕੇ ਰੱਬ ਦੀ ਇਬਾਦਤ ਕਰਨੀ ਮਾਨੋ ਇਹ ਪੱਕੇ ਹੋਏ ਫੱਲਾਂ ਨੂੰ ਸੰਗ੍ਰਹਿ ਕਰਨਾ ਹੈ।

*ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥*

(ਅੰਗ ੧੩੮੪)

ਜਿਹੜੇ ਰਾਤ ਨੂੰ ਜਾਗਣਗੇ ਉਹਨਾਂ ਨੂੰ ਹੀ ਦਾਤ ਮਿਲੇਗੀ ਤੇ ਹੁਣ ਜੇ ਕੋਈ ਬੰਦਾ ਜਾਗ ਕੇ ਕਹੇ ਕਿ ਮੈਂ ਤਾਂ ਅੰਮ੍ਰਿਤ ਵੇਲੇ ਉਠਦਾ ਹਾਂ, ਸਾਡਾ ਹੱਕ ਬਣਦਾ ਹੈ, ਸਾਨੂੰ ਦਾਤ ਮਿਲੇ। ਗੁਰਮੁਖੋ! ਦਾਤ ਉੱਤੇ ਕਦੀ ਵੀ ਹੱਕ ਨਹੀਂ ਹੁੰਦਾ। ਦਾਤ ਤਾਂ ਦਾਤੇ ਦੀ ਮਰਜ਼ੀ ਹੈ ਜਿਸ ਦੀ ਮਰਜ਼ੀ ਝੋਲੀ ਵਿਚ ਪਾ ਦੇਵੇ। ਅੱਗੇ ਬਾਬੇ ਨਾਨਕ ਦਾ ਸਲੋਕ ਆਉਂਦਾ ਹੈ। ਕਹਿਣ ਲੱਗੇ-

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥*
*ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥*

(ਅੰਗ ੧੩੮੪)

ਬਾਬਾ ਕਬੀਰ ਜੀ ਨੇ ਕਿਹਾ-

*ਕਬੀਰ ਮਹਿਦੀ ਕਰਿ ਕੈ ਘਾਲਿਆ*

ਘਾਲਿਆ ਦਾ ਅੱਖਰੀ ਅਰਥ ਹੈ ਘਾਲਣਾ ਕੀਤੀ। ਕਹਿਣ ਲੱਗੇ ਕਿ ਪ੍ਰਮਾਤਮਾ ! ਹੁਣ ਤਾਂ ਇੰਨੀ ਕਮਾਈ ਕਰ ਲਈ ਹੈ ਕਿ ਆਪਣੇ ਆਪ ਨੂੰ ਮਹਿੰਦੀ ਦੀ ਤਰ੍ਹਾਂ ਬਾਰੀਕ ਕਰ ਲਿਆ ਹੈ।

*ਆਪੁ ਪੀਸਾਇ ਪੀਸਾਇ॥*

ਆਪਣੇ ਆਪ ਨੂੰ ਪੀਹ ਦਿੱਤਾ ਪਰ-

*ਤੈ ਸਹ ਬਾਤ ਨ ਪੁਛੀਆ*

ਮਹਿੰਦੀ ਦੀ ਤਰ੍ਹਾਂ ਆਪਣੇ ਆਪ ਨੂੰ ਬਾਰੀਕ ਕਰ ਲਿਆ ਪਰ ਹੇ ਪ੍ਰਮਾਤਮਾ ! ਤੂੰ ਤਾਂ ਸਾਡੀ ਸਾਰ ਨਹੀਂ ਲਈ।

*ਕਬਹੂ ਨ ਲਾਈ ਪਾਇ॥ ੧॥*

(ਅੰਗ ੯੪੭)

ਸਾਡੀ ਕਮਾਈ ਤੋਂ ਬਾਅਦ ਵੀ ਸਾਨੂੰ ਪੈਰਾਂ ਨਾਲ ਨਹੀਂ ਲਾਇਆ। ਅੱਗੇ ਆਉਂਦਾ ਹੈ-

*ਮਹਲਾ ੩॥*

ਕਹਿਣ ਲੱਗੇ-

## *ਨਾਨਕ ਮਹਿਦੀ ਕਰਿ ਕੈ ਰਖਿਆ*

ਜੇ ਮਹਿੰਦੀ ਦੀ ਤਰ੍ਹਾਂ ਤੂੰ ਬਾਰੀਕ ਹੋ ਜਾਏਂ, ਤਾਂ ਵੀ ਦਾਅਵੇ ਨਾਲ ਮੇਰੀ ਕਮਾਈ ਕਰੀਂ ਕਿਉਂਕਿ ਇਥੇ ਗੁਰ ਪ੍ਰਸਾਦਿ ਮਿਲ ਜਾਏਗਾ।

*ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ॥*
*ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥*
*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੨॥*

(ਅੰਗ ੯੪੭)

ਗੁਰ ਪ੍ਰਸਾਦਿ ਉਸਦੀ ਮਰਜ਼ੀ ਹੈ।

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰ ਬੋਲਹ ਤਬ ਬਿਸਮੁ ਹੋਇ ਜਾਇ॥*
*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥*
*ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥ ੩॥*
*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*

(ਅੰਗ ੧੬੭)

ਇਕ ਨਾਲ ਜੁੜਨਾ ਹੈ ਤਾਂ ਗੁਰ ਪ੍ਰਸਾਦਿ ਦੇ ਰਾਹੀਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਆਗਮਨ ਕਥਾ ਗੁਰੂ ਨਾਨਕ ਦੇਵ ਜੀ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕਾ ਖਾਲਸਾ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਧੰਨ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਹਜ਼ੂਰ ਦਾ ਆਗਮਨ ਪੁਰਬ ਮਨਾ ਰਹੇ ਹੋ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਅੱਜ ਉਹ ਭਾਗਾਂ ਵਾਲੀ ਘੜੀ ਆਈ ਹੈ ਕਿ ਪਾਤਿਸ਼ਾਹਾਂ ਦਾ ਪਾਤਿਸ਼ਾਹ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ, ਜਿਸ ਦੇ ਚਰਨਾਂ ਵਿਚ ਅੱਜ ਅਸੀਂ ਸਾਰਿਆਂ ਨੇ ਝੁੱਕਣਾ ਹੈ ਅਤੇ ਝੁੱਕਦੇ ਹਾਂ, ਤਾਂ ਸਾਧ ਸੰਗਤ ! ਸੱਚਖੰਡਿ ਵਿਚ ਗੁਰੂ ਨਾਨਕ ਸਾਹਿਬ ਆਏ ਹਨ। ਅੱਜ ਜਿਹੜੇ ਅੰਦਰ ਜੁੜਨਗੇ, ਗੁਰੂ ਨਾਨਕ ਸਾਹਿਬ ਆਪਣੇ ਅੰਮ੍ਰਿਤ ਨੇਤਰਾਂ ਨਾਲ ਉਹਨਾਂ 'ਤੇ ਬਖ਼ਸ਼ਿਸ਼ ਦੀ ਝੜੀ ਲਾਉਣਗੇ ਤੇ ਅੱਜ ਅਰਦਾਸ ਕਰੋ ਕਿ ਹੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਜਿਸ ਨਾਮ ਦੀ ਖ਼ੁਮਾਰੀ, ਜਿਸ ਨਾਮ ਦਾ ਭੋਜਨ, ਜਿਸ ਨਾਮ ਨੂੰ ਆਪ ਜੀ ਨੇ ਆਪਣੀ ਜ਼ਿੰਦਗੀ ਦਾ ਆਧਾਰ ਬਣਾਇਆ ਸੀ, ਕਰੋ ਕ੍ਰਿਪਾ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ! ਆਪਣੇ ਨਾਮ ਦੇ ਪਿਆਲੇ ਵਿਚੋਂ ਇਕ ਬਚੀ ਹੋਈ ਬੂੰਦ ਹੀ ਸਾਡੇ ਮੁਖ ਵਿਚ ਪਾ ਦਿਉ। ਭਾਈ ਗੁਰਦਾਸ ਜੀ ਨੇ ਕਿਹਾ ਸੀ-

*ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ।*
*ਸਾਧ ਸੰਗਤਿ ਸਚਿ ਖੰਡੁ ਹੈ ਆਇ ਝਰੋਖੈ ਖੋਲੈ ਬਾਰੀ।*
*ਅਮਿਉ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ।*
*ਪਾਤਿਸਾਹਾਂ ਦੀ ਮਜਲਸੈ ਪਿਰਮੁ ਪਿਆਲਾ ਪੀਵਣ ਭਾਰੀ।*

ਤੇ ਅੱਜ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਤੇਰੇ ਦੀਦਾਰ ਲਈ ਆਪ ਜੀ ਦੇ ਪਿਆਰੇ ਜੁੜੇ ਬੈਠੇ ਹਨ। ਕ੍ਰਿਪਾ ਕਰੋ ਆਪ ਸਾਕੀ ਬਣੋ ਤੇ ਆਪਣੇ ਨਾਮ ਦੇ ਪਿਆਲੇ ਵਿਚੋਂ ਇਕ ਬੂੰਦ ਹੀ ਸਾਨੂੰ ਬਖ਼ਸ਼ ਦਿਉ। ਸ਼ਬਦ ਵਰਤਦੇ ਪਏ ਹਨ-

*ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ।*

(ਵਾਰ ੧੧, ਪਉੜੀ ੧)

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਕਿਹੋ ਜਿਹਾ ਵਾਤਾਵਰਨ ਸੀ ਤਲਵੰਡੀ ਦਾ, ਕਿਹੋ ਜਿਹਾ ਵਾਤਾਵਰਨ ਸੀ ਪਿਤਾ ਕਾਲੂ ਦੇ ਘਰ ਦਾ ਤੇ ਉਸ ਵੇਲੇ ਦੇ ਸਮਾਜ ਦੀ ਕੀ ਬਿਰਤੀ ਸੀ ? ਅਸੀਂ ਇਹ ਗੱਲਾਂ ਕਵੀ ਸੰਤੋਖ ਸਿੰਘ ਜੀ ਦੁਆਰਾ ਲਿਖਤ ਗੁਰੂ ਨਾਨਕ ਪ੍ਰਕਾਸ਼ ਦੇ ਵਿਚੋਂ ਵਿਚਾਰਦੇ ਹਾਂ। ਕਵੀ ਜੀ ਕਹਿੰਦੇ ਹਨ ਕਿ ਘੋਰ ਕਲਯੁਗ ਦਾ ਸਮਾਂ ਆ ਗਿਆ ਹੈ ਤੇ ਇਸ ਵਿਕਾਰਾਂ ਵਾਲੇ ਸਮੇਂ ਵਿਚ ਧਰਤੀ ਦੇ ਉੱਪਰ ਬੜਾ ਭਾਰ ਪਿਆ ਹੈ। ਇਸ ਧਰਤੀ 'ਤੇ ਭਾਰ ਵੱਧਣ ਦੀ ਦੇਰ ਸੀ ਕਿ ਧਰਤੀ ਨੇ ਪਿਆਰੇ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਮਾਲਕ ! ਇਕ ਪੈਰ ਦੇ ਉੱਪਰ ਮੈਂ ਟਿੱਕ ਨਹੀਂ ਸਕਦੀ। ਜੇ ਮੈਨੂੰ ਟਿਕਾਉਣਾ ਚਾਹੁੰਦੇ ਹੋ ਤਾਂ ਕ੍ਰਿਪਾ ਕਰੋ ਮੇਰੇ ਲਈ ਕੋਈ ਸਹਾਰਾ, ਮੇਰੇ ਲਈ ਕੋਈ ਆਧਾਰ, ਮੈਨੂੰ ਕੋਈ ਟਿਕਾਉਣ ਵਾਲਾ ਆਵੇ। ਹੇ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਕ੍ਰਿਪਾ ਕਰੋ, ਮੈਨੂੰ ਡੋਲਦੀ ਹੋਈ ਨੂੰ ਸਹਾਰਾ ਦੇ ਦਿਉ। ਕੋਈ ਅਜਿਹਾ ਸਹਾਰਾ ਦਿਉ ਕਿ ਜਿਹੜਾ ਮੈਨੂੰ ਆ ਕੇ ਥੰਮ੍ਹ ਲਵੇ, ਜਿਸ ਨਾਲ ਮੈਨੂੰ ਅਡੋਲਤਾ ਮਿਲੇ।

ਅਕਾਲ ਪੁਰਖ ਵਾਹਿਗੁਰੂ ਜੀ ਨੇ ਧਰਤੀ ਦੀ ਪੁਕਾਰ ਸੁਣੀ ਤਾਂ ਉਸ ਜੋਤ ਸਰੂਪ ਪ੍ਰਮਾਤਮਾ, ਅਕਾਲਪੁਰਖ ਵਲੋਂ ਇਸ ਦੀ ਆਵਾਜ਼ ਨੂੰ ਸੁਣ ਕੇ ਇਹ ਹੁਕਮ ਆਇਆ ਕਿ ਇਸ ਧਰਤੀ ਨੂੰ ਥੰਮ੍ਹਣ ਲਈ ਅਨੇਕਾਂ ਪਹਿਲਾਂ ਭੇਜੇ ਗਏ। ਅਵਤਾਰ ਆਏ, ਪੈਗ਼ੰਬਰ ਆਏ, ਅਨੇਕਾਂ ਦੇਵੀ-ਦੇਵਤੇ ਆਏ, ਪਰ ਜੋ ਆਏ, ਉਹਨਾਂ ਨੇ ਆਪਣੇ ਨਾਮ ਨੂੰ ਹੀ ਪ੍ਰਚਾਰਨਾ ਸ਼ੁਰੂ ਕੀਤਾ। ਜਿਸ ਕਾਰਜ ਲਈ ਉਹ ਧਰਤੀ 'ਤੇ ਭੇਜੇ ਗਏ, ਉਹ ਆਪਣੇ ਕਾਰਜ ਨੂੰ ਭੁੱਲ ਗਏ ਤੇ ਆਪਣਾ ਆਪਣਾ ਨਾਮ ਹੀ ਉਹ ਜਪਾਉਣ ਲੱਗੇ। ਕਹਿੰਦੇ ਹਨ, ਕਿਸੇ ਨੇ ਨਾਮ ਦੀ ਮਹਿਮਾ ਨੂੰ ਪ੍ਰਗਟ ਨਾ ਕੀਤਾ, ਕਿਸੇ ਨੇ ਪ੍ਰੇਮਾ-ਭਗਤੀ ਦਾ ਪ੍ਰਚਾਰ ਨਹੀਂ ਕੀਤਾ। ਇਸ ਜਗਤ ਨੂੰ ਟਿਕਾਉਣ ਵਾਲੇ, ਧਰਤੀ 'ਤੇ ਕਰੋੜਾਂ ਬ੍ਰਹਿਮੰਡਾਂ ਨੂੰ ਟਿਕਾਉਣ ਵਾਲੇ ਪ੍ਰਮਾਤਮਾ ਜੀ ਫ਼ਰਿਆਦ ਸੁਣ ਕੇ ਕਹਿਣ ਲੱਗੇ - ਹੇ ਧਰਤੀ ! ਤੈਨੂੰ ਸਹਾਰਾ ਬਾਦਸ਼ਾਹਾਂ ਨੇ ਨਹੀਂ ਦੇਣਾ, ਤੈਨੂੰ ਸਹਾਰਾ ਉੱਚੀ ਜਾਤ ਵਾਲਿਆਂ ਨੇ ਨਹੀਂ ਦੇਣਾ, ਤੈਨੂੰ ਸਹਾਰਾ ਸ਼ਾਹਾਂ ਦੇ ਵਪਾਰੀਆਂ ਨੇ ਨਹੀਂ ਦੇਣਾ। ਜੇ ਤੇਰਾ ਸਹਾਰਾ ਧਰਤੀ 'ਤੇ ਕੋਈ ਬਣ ਸਕਦਾ ਹੈ ਤਾਂ ਉਹ ਕੇਵਲ ਪ੍ਰਮਾਤਮਾ ਦਾ ਕੀਰਤਨ ਤੇ ਵਾਹਿਗੁਰੂ ਜੀ ਦੀ ਸਿਫ਼ਤੋ-ਸਾਲਾਹ ਹੈ। ਕੀਰਤਨ ਹੈ ਜਿਹੜਾ ਤੇਰਾ ਸਹਾਰਾ ਬਣੇਗਾ। ਕਹਿਣ ਲੱਗੇ ਕਿ ਹੁਣ ਮੇਰੇ ਆਪਣੇ ਜਾਣ ਤੋਂ ਬਿਨਾਂ ਤੇਰਾ ਕੋਈ ਸਹਾਰਾ ਨਹੀਂ। ਮੈਂ ਆਪਣੇ ਆਪ ਨੂੰ ਪ੍ਰਗਟ ਕਰਕੇ ਸਾਕਾਰ ਰੂਪ ਵਿਚ ਤੈਨੂੰ ਡਿੱਗਦੀ ਹੋਈ ਨੂੰ ਸਹਾਰਾ ਦੇਵਾਂਗਾ।

ਜਦੋਂ ਪ੍ਰਮਾਤਮਾ ਵਾਹਿਗੁਰੂ ਜੀ ਵਲੋਂ ਇਹ ਜਵਾਬ ਮਿਲਿਆ ਕਿ ਤੇਰਾ ਸਹਾਰਾ ਮੈਂ ਆਪ ਬਣਨ ਲਈ ਆ ਰਿਹਾ ਹਾਂ ਤਾਂ ਕਹਿੰਦੇ ਹਨ ਕਿ ਉਸ ਵੇਲੇ ਡੋਲਦੀ ਹੋਈ ਧਰਤੀ, ਖਿੜਕਦੇ ਹੋਏ ਲੋਕਾਂ ਨੂੰ, ਉਹਨਾਂ ਦੇ ਅੰਦਰ ਨੂੰ ਧੀਰਜ ਆਇਆ ਹੈ। ਉਸ ਪ੍ਰਮਾਤਮਾ ਵਾਹਿਗੁਰੂ ਜੀ ਦੀ ਖ਼ਬਰ ਸੁਣ ਕੇ ਧਰਤੀ ਇਕੋ ਦੱਮ ਟਿੱਕ ਗਈ। ਤੁਸੀਂ ਕਹੋਗੇ ਕਿ ਧਰਤੀ ਨੇ ਕਿਵੇਂ ਪੁਕਾਰ ਕਰ ਲਈ। ਤੇ ਧਰਤੀ ਉੱਤੇ ਭਾਰ ਕਿਸ ਦਾ ਸੀ ? ਅਸਲ ਵਿਚ ਕੇਵਲ

ਧਰਤੀ ਉੱਪਰ ਜਦੋਂ ਭਾਰ ਦੀ ਗੱਲ ਚੱਲਦੀ ਹੈ ਤਾਂ ਉਦੋਂ ਭਾਰ ਉਸਨੂੰ ਦਰੱਖ਼ਤਾਂ ਦਾ ਨਹੀਂ, ਜੀਵਾਂ ਦਾ ਨਹੀਂ, ਪਹਾੜਾਂ ਦਾ ਨਹੀਂ, ਸਮੁੰਦਰਾਂ ਦਾ ਨਹੀਂ, ਨਦੀਆਂ-ਨਾਲਿਆਂ ਦਾ ਨਹੀਂ। ਜਿਸ ਦਿਨ ਧਰਤੀ ਦੇ ਉੱਤੇ ਰੱਬ ਦੇ ਨਾਮ ਤੋਂ ਮੁਨਕਰ ਹੋਣ ਵਾਲੇ ਅਕ੍ਰਿਤਘਣ ਲੋਕ ਆ ਜਾਣ, ਸੱਚ ਜਾਣੋ, ਅਕ੍ਰਿਤਘਣਾਂ ਤੇ ਰੱਬ ਨੂੰ ਭੁੱਲਣ ਵਾਲਿਆਂ ਦਾ ਹੀ ਧਰਤੀ 'ਤੇ ਭਾਰ ਹੈ। ਕੌਣ ਸਨ ਜਿਹੜੇ ਰੱਬ ਦੇ ਦਰ 'ਤੇ ਪੁਕਾਰ ਕਰਦੇ ਪਏ ਹਨ ? ਗੁਰਮੁਖ ਪਿਆਰਿਉ ! ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੋ ਤੇ ਬਾਣੀ ਵਿਚੋਂ ਸਾਨੂੰ ਪ੍ਰਮਾਣ ਮਿਲਣਗੇ। ਅਸਲ ਵਿਚ ਧਰਤੀ ਦੇ ਉੱਪਰ ਰਹਿਣ ਵਾਲੇ ਉਹ ਰੱਬ ਦੇ ਭਗਤ ਜਿਹੜੇ ਦਿਨ ਰਾਤ ਪ੍ਰਮਾਤਮਾ ਦੀ ਭਗਤੀ ਕਰਦੇ ਹਨ, ਜ਼ੁਲਮ ਕਰਨ ਵਾਲੇ ਲੋਕ, ਅਤਿਆਚਾਰ ਕਰਨ ਵਾਲੇ ਲੋਕ ਉਹਨਾਂ ਭਗਤਾਂ ਨੂੰ ਜਦੋਂ ਸਤਾਉਂਦੇ ਹਨ ਤਾਂ ਫਿਰ ਉਹ ਭਗਤ ਪ੍ਰਮਾਤਮਾ ਦੇ ਦਰ 'ਤੇ ਪੁਕਾਰ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ ਤੇਰੀ ਭਗਤੀ ਕਰਨ ਆਏ ਹਾਂ, ਪਰ ਦੇਖ ਇਹ ਜ਼ਾਲਮ ਬਿਰਤੀ ਵਾਲੇ ਲੋਕ ਟਿੱਕਣ ਨਹੀਂ ਦਿੰਦੇ। ਰੱਬ ਦੇ ਭਗਤਾਂ ਦੀ ਕੀਤੀ ਹੋਈ ਪੁਕਾਰ ਹੀ ਪ੍ਰਮਾਤਮਾ ਦੇ ਦਰ 'ਤੇ ਸੁਣੀ ਜਾਂਦੀ ਹੈ। ਅੱਜ ਧਰਤੀ ਨੇ ਪੁਕਾਰ ਕੀਤੀ ਕਿ ਹੇ ਪ੍ਰਮਾਤਮਾ ! ਅਕ੍ਰਿਤਘਣਾਂ ਦਾ ਭਾਰ ਵੱਧ ਗਿਆ ਹੈ। ਭਗਤੀ ਕਰਨ ਵਾਲਿਆਂ ਨੂੰ ਲੋਕ ਸਤਾਉਂਦੇ ਪਏ ਹਨ। ਮੇਰਾ ਸਹਾਰਾ ਕੋਈ ਨਹੀਂ ਬਣ ਸਕਦਾ, ਤੂੰ ਕ੍ਰਿਪਾ ਕਰ। ਤੇ ਅੱਗੋਂ ਪ੍ਰਮਾਤਮਾ ਨੇ ਕਿਹਾ ਕਿ ਧੀਰਜ ਰੱਖ, ਬੜੇ ਭੇਜੇ ਸਨ ਪਹਿਲਾਂ ਪਰ ਆਪਣੀ ਆਪਣੀ ਗੱਲ ਕਰਕੇ ਆ ਗਏ। ਹੁਣ ਸੱਚ ਜਾਣੀ, ਆਪਣਾ ਸਾਕਾਰ ਰੂਪ ਲੈ ਕੇ ਆਵਾਂਗਾ ਤੇ ਤੇਰੇ ਬੋਝ ਨੂੰ ਸਦਾ ਲਈ ਹਰ ਕੇ ਜਾਵਾਂਗਾ।

ਇੰਨੀ ਆਵਾਜ਼ ਆਉਣ ਦੀ ਦੇਰ ਸੀ ਤੇ ਧਰਤੀ ਦੇ ਉੱਪਰ ਰਹਿਣ ਵਾਲੇ ਭਗਤ ਉਹਨਾਂ ਨੂੰ ਸਮਝ ਪੈ ਗਈ ਹੈ ਕਿ ਰੱਬ ਗੁਰੂ ਨਾਨਕ ਦੇ ਰੂਪ ਵਿਚ ਪ੍ਰਗਟ ਹੋਣ ਵਾਲਾ ਹੈ। ਗੁਰੂ ਨਾਨਕ ਸਾਹਿਬ ਨੂੰ ਸੂਰਜ ਨਾਲ ਤੁਲਨਾ ਦਿੱਤੀ ਹੈ। ਕਹਿਣ ਲੱਗੇ, ਕਾਲੀ ਬੋਲੀ ਪਾਪਾਂ ਦੀ ਰਾਤ ਸੀ, ਪਾਖੰਡ ਦਾ ਚੰਦਰਮਾ ਚਮਕ ਰਿਹਾ ਸੀ। ਅਨੇਕਾਂ ਭੈੜੀ ਬਿਰਤੀ ਵਾਲੇ ਲੋਕ ਜਿਹੜੇ ਜ਼ੁਲਮ ਕਰਨ ਵਾਲੇ ਹਨ, ਕਾਲੀ ਬੋਲੀ ਰਾਤ ਬਣ ਕੇ ਆਏ ਹਨ। ਪਾਖੰਡ ਦੀ ਕਾਲੀ ਰਾਤ ਨੂੰ ਦੂਰ ਕਰਨ ਲਈ ਗੁਰੂ ਨਾਨਕ ਸਾਹਿਬ ਸੂਰਜ ਬਣ ਕੇ ਅੱਜ ਆਉਣ ਲੱਗੇ ਹਨ। ਜਦੋਂ ਸੂਰਜ ਚੜ੍ਹਦਾ ਹੈ ਉਦੋਂ ਖ਼ੁਸ਼ੀ ਕਿੰਨ੍ਹਾਂ ਨੂੰ ਹੈ ਤੇ ਸੂਰਜ ਚੜ੍ਹਨ ਦੇ ਨਾਲ ਉਦਾਸ ਕੌਣ ਹੈ ? ਧੰਨ ਗੁਰੂ ਨਾਨਕ ਸਾਹਿਬ ਇਕ ਸੂਰਜ ਦੀ ਤਰ੍ਹਾਂ ਆਏ ਹਨ ਤੇ ਉਹਨਾਂ ਦੇ ਬਚਨ ਮਾਨੋ ਕਿਰਨਾਂ ਹਨ। ਤੇ ਰੱਬ ਦੇ ਪਿਆਰੇ ਸੰਤ ਜਨ ਜਿਹੜੇ ਭਗਤੀ ਕਰਨ ਵਾਲੇ ਹਨ, ਉਹ ਧੰਨ ਗੁਰੂ ਨਾਨਕ ਸਾਹਿਬ ਦੇ ਕਮਲ ਦੇ ਫੁੱਲ ਹਨ। ਜਿਵੇਂ ਸੂਰਜ ਦੀਆਂ ਕਿਰਨਾਂ ਦੇਖ ਕੇ ਕਮਲ ਦਾ ਫੁੱਲ ਖਿੜਦਾ ਹੈ, ਮੇਰੇ ਧੰਨ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਸੁਣ ਕੇ ਜਿਹੜੇ ਕਈ ਸਦੀਆਂ ਦੇ ਉਦਾਸੇ ਲੋਕ ਹਨ, ਉਹਨਾਂ ਦੇ ਚਿੱਤ ਵਿਚ ਖੇੜਾ ਆਇਆ ਹੈ। ਜਿਹੜੇ ਪਾਖੰਡੀ ਹਨ, ਉਹ ਉੱਲੂਆਂ ਦੀ ਤਰ੍ਹਾਂ ਹਨ, ਚੋਰ ਤੇ ਜ਼ਾਲਮ ਉੱਲੂਆਂ ਦੀ ਤਰ੍ਹਾਂ ਹਨ। ਗੁਰੂ ਨਾਨਕ ਸੂਰਜ ਉਹਨਾਂ ਨੂੰ ਭਾਉਂਦਾ ਨਹੀਂ ਪਿਆ। ਜਿਹੜੇ ਬਾਬੇ ਨਾਨਕ ਦੇ ਸਿੱਖ ਹਨ, ਉਹ ਤਾਂ ਮਾਨੋ ਚੱਕਵੇ ਦੀ ਤਰ੍ਹਾਂ ਬਣ ਜਾਣਗੇ, ਜਿਵੇਂ ਚੱਕਵਾ ਇਕ ਟਿੱਕ ਸੂਰਜ ਦੀ ਇੰਤਜ਼ਾਰ ਕਰਦਾ ਹੈ

ਤੇ ਸਿੱਖ ਗੁਰੂ ਨਾਨਕ ਸਾਹਿਬ ਨੂੰ ਦੇਖ ਕੇ ਪ੍ਰਸੰਨ ਹੋਣਗੇ। ਧੰਨ ਗੁਰੂ ਨਾਨਕ ਸਾਹਿਬ ਦੇ ਕੋਲੋਂ ਜਿਹੜੀ ਧੁੱਪ ਨਿਕਲਣੀ ਹੈ, ਉਹ ਪਾਪਾਂ ਨੂੰ ਦੂਰ ਕਰਨ ਵਾਲੀ ਹੈ। ਅਵਿੱਦਿਆ ਦੀ ਨੀਂਦ ਵਿਚੋਂ ਉਠਾਉਣ ਵਾਲੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਆਉਣ ਨਾਲ ਜਿਹੜੇ ਲੋਕ ਦਿਨ ਰਾਤ ਵਿਕਾਰਾਂ ਵਿਚ ਖਚਤ ਹਨ, ਉਹਨਾਂ ਸੁੱਤਿਆਂ ਨੂੰ ਉਠਾਉਣ ਆਏ ਹਨ ਗੁਰੂ ਨਾਨਕ ਸਾਹਿਬ ਜੀ। ਜਿਹੜੇ ਦੁੱਖ ਪਾਉਂਦੇ ਹਨ, ਉਹਨਾਂ ਦੇ ਦੁੱਖਾਂ ਨੂੰ ਸੁਪਨਾ ਬਣਾ ਕੇ ਦੂਰ ਕਰਨ ਆਉਣ ਲੱਗੇ ਹਨ। ਇਸ ਧਰਤੀ ਨੂੰ ਸਹਾਰਾ ਦੇਣ ਲਈ ਧਰਮ ਦੇ ਸਹਾਰੇ, ਧਰਮ ਦੇ ਪ੍ਰਚਾਰਕ, ਧੰਨ ਗੁਰੂ ਨਾਨਕ ਸਾਹਿਬ ਇਸ ਸੰਸਾਰ 'ਤੇ ਆਉਣ ਲੱਗੇ ਹਨ। ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਦੇ ਆਉਣ ਦਾ ਕਾਰਨ ਮੈਂ ਤੁਹਾਨੂੰ ਸੰਖੇਪ ਵਿਚ ਦੱਸ ਦਿੱਤਾ ਹੈ। ਆਉਣ ਦਾ ਕਾਰਨ ਸੀ-

*ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸ ਹਿੰਦੂਆ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ ੨੧॥*

(ਵਾਰ ੧, ਪਉੜੀ ੨੧)

ਜਦੋਂ ਇਹਨਾਂ ਨੇ ਪੁਕਾਰ ਕੀਤੀ ਤਾਂ ਇਸ ਮਾਨਵਤਾ ਦੇ ਭਾਰ ਨੂੰ ਹਰਨ ਲਈ, ਨਾਮ ਕੀਰਤਨ ਦੀ ਵਰਖਾ ਕਰਨ ਲਈ, ਨਾਮ ਦੀਆਂ ਦਾਤਾਂ ਵੰਡਣ ਲਈ ਗੁਰੂ ਨਾਨਕ ਦੇਵ ਜੀ ਆ ਰਹੇ ਹਨ।

*ਸੁਣੋ ਜਨਮ ਕੀ ਅਬ ਕਥਾ ਸ੍ਰੀ ਅੰਗਦ ਸੁਖਦਾਏ।*

ਇਸ ਵੇਲੇ ਭਾਈ ਬਾਲਾ ਜੀ ਗੁਰੂ ਅੰਗਦ ਸਾਹਿਬ ਨੂੰ ਇਹ ਸੁਣਾ ਰਹੇ ਹਨ ਤੇ ਕਹਿੰਦੇ ਹਨ ਕਿ ਹੇ ਧੰਨ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ ਜੀ ! ਆਉ ਮੈਂ ਹੁਣ ਤੁਹਾਨੂੰ ਸੁਣਾਵਾਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ ਕਥਾ।

ਜਿਸ ਧਰਤੀ 'ਤੇ ਗੁਰੂ ਨਾਨਕ ਸਾਹਿਬ ਪ੍ਰਗਟ ਹੋਏ ਹਨ, ਉਸ ਦੇ ਲਈ ਸ਼ਬਦ ਵਰਤਿਆ ਹੈ ਬਾਰ ਦੇਸ਼। ਅਸਲ ਵਿਚ ਉਸਨੂੰ ਸਾਂਦਲ ਬਾਰ ਕਿਹਾ ਜਾਂਦਾ ਸੀ। ਕਹਿੰਦੇ ਹਨ ਕਿ ਇਹ ਇਲਾਕਾ ਉਸ ਵੇਲੇ ਇੰਨਾ ਕੁ ਜ਼ਰਖੇਜ਼ ਸੀ ਕਿ ਜਿੰਨੇ ਵੀ ਇਸ ਧਰਤੀ ਦੇ ਪ੍ਰਦੇਸ ਹਨ, ਸਾਰਿਆਂ ਤੋਂ ਜੇ ਉੱਤਮ ਸੀ, ਚੰਗਾ ਸੀ ਤਾਂ ਇਹ ਸਾਂਦਲ ਬਾਰ ਦੇਸ਼ ਸੀ। ਇਸ ਬਾਰ

ਦੇਸ਼ ਦੇ ਇਕ ਪਾਸੇ ਰਾਵੀ ਦਰਿਆ ਚੱਲਦਾ ਸੀ। ਰਾਵੀ ਤੇ ਚਨਾਬ ਦਾ ਜੋ ਵਿਚ ਦਾ ਇਲਾਕਾ ਹੈ, ਉਸ ਬਾਰ ਦੇਸ਼ ਦੀ ਗੱਲ ਪਏ ਕਰਦੇ ਹਨ ਕਵੀ ਸੰਤੋਖ ਸਿੰਘ। ਕਹਿੰਦੇ ਹਨ ਇਹ ਇਲਾਕਾ ਸਾਰਿਆਂ ਇਲਾਕਿਆਂ ਦਾ ਰਾਜਾ ਹੈ। ਇਕ ਪਾਸੇ ਰਾਵੀ ਦਰਿਆ ਵੱਗਦਾ ਹੈ, ਜਿਸ ਦੇ ਵਿਚੋਂ ਪਾਣੀ ਦੀਆਂ ਨਿਰਮਲ ਤਰੰਗਾਂ ਵੱਗਦੀਆਂ ਹਨ।

ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਆਉ ਦੇਖੋ ਅੱਜ ਰਾਵੀ ਦੇ ਪਾਣੀ ਨੂੰ। ਅਸਲ ਵਿਚ ਇਹ ਪਾਣੀ ਨਹੀਂ, ਇਹ ਤਾਂ ਮੇਰੇ ਗੁਰੂ ਨਾਨਕ ਦੀ ਤਲਵੰਡੀ ਨੂੰ ਚੌਰ ਕਰਨ ਆਉਂਦਾ ਪਿਆ ਹੈ। ਰਾਵੀ ਦਾ ਪਾਣੀ ਪੱਖਾ ਪਿਆ ਝਲਦਾ ਹੈ। ਉਸ ਵੇਲੇ ਇਲਾਕਾ ਇੰਨਾ ਕੁ ਜ਼ਰਖੇਜ਼ ਸੀ, ਇੰਨੀ ਕੁ ਤਾਕਤ ਵਾਲੀ ਜ਼ਮੀਨ ਸੀ ਕਿ ਚਾਰ-ਚੁਫੇਰੇ ਹਰਿਆਵਲ ਹੀ ਹਰਿਆਵਲ ਹੈ। ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਅਜੇ ਕੁਝ ਦਿਨ ਪਹਿਲਾਂ ਹੀ ਜਿਹੜੇ ਝੋਨੇ ਦੇ ਖੇਤ ਹਨ, ਇਹ ਵੀ ਐਤਕੀਂ ਬਹੁਤ ਭਰਵੀਂ ਫ਼ਸਲ ਦੇਣਗੇ। ਇਸੇ ਇਲਾਕੇ ਵਿਚ ਇਕ ਪਿੰਡ ਹੈ ਜਿਸ ਦਾ ਨਾਮ ਹੈ ਤਲਵੰਡੀ। ਕਹਿੰਦੇ ਹਨ ਇਸ ਤਲਵੰਡੀ ਵਿਚ ਚਾਰ ਵਰਨਾਂ ਦੇ ਲੋਕ ਰਹਿੰਦੇ ਸਨ। ਜਿਸ ਵੇਲੇ ਧੰਨ ਗੁਰੂ ਨਾਨਕ ਸਾਹਿਬ ਆਏ ਹਨ, ਉਸ ਵੇਲੇ ਇਸ ਤਲਵੰਡੀ ਦੇ ਚਾਰ-ਚੁਫੇਰੇ ਸੋਹਣੇ ਬਾਗ਼ ਸਨ। ਫੁੱਲ ਖਿੜੇ ਸਨ ਤੇ ਫੁੱਲਾਂ ਦੀ ਮਹਿਕ ਲੰਘਣ ਵਾਲੇ ਲੋਕਾਂ ਨੂੰ ਰੋਕਦੀ ਸੀ।

ਇਸ ਤਲਵੰਡੀ ਦੇ ਵਿਚ ਇਕ ਉੱਚਾ ਕਿਲ੍ਹਾ ਹੈ ਤੇ ਇਹ ਕਿਲ੍ਹਾ ਮਾਨੋ ਪਹਾੜ ਦੀ ਉਚਾਈ ਨਾਲ ਮੁਕਾਬਲਾ ਕਰ ਰਿਹਾ ਹੈ। ਇੱਧਰ ਦੂਜੇ ਪਾਸੇ ਉੱਚੀਆਂ-ਉੱਚੀਆਂ ਅਟਾਰੀਆਂ ਵਾਲੇ ਘਰ ਹਨ ਤੇ ਇਹ ਅਟਾਰੀਆਂ ਇੰਨੀਆਂ ਉੱਚੀਆਂ ਹਨ ਕਿ ਬੱਦਲ ਉਤੋਂ ਲੰਘ ਕੇ ਜਾਂਦੇ ਪਏ ਹਨ। ਅੱਜ ਅਟਾਰੀਆਂ ਬੱਦਲਾਂ ਨੂੰ ਰੋਕਦੀਆਂ ਹਨ ਤੇ ਰੋਕ ਕੇ ਕਹਿੰਦੀਆਂ ਹਨ ਕਿ ਅੱਗੇ ਨਾ ਵੱਧੋ, ਸਾਡੀ ਇਸ ਧਰਤੀ ਦਾ ਸੁਆਮੀ ਆ ਰਿਹਾ ਹੈ। ਇੰਨੀ ਕੁ ਵਰਖਾ ਕਰੋ ਕਿ ਇਸ ਸਾਰੀ ਤਲਵੰਡੀ ਨੂੰ ਧੋ ਕੇ ਲਿਸ਼ਕਾ ਦੇਵੋ। ਇਸੇ ਤਲਵੰਡੀ ਦੇ ਵਿਚ ਬੜੇ ਸੋਹਣੇ ਘਰ ਹਨ ਤੇ ਜਿਨ੍ਹਾਂ ਘਰਾਂ ਦੀ ਸ਼ੋਭਾ ਬੜੀ ਸੋਹਣੀ ਹੈ। ਇਸ ਤਲਵੰਡੀ ਵਿਚ ਥਾਂ ਥਾਂ 'ਤੇ ਦੁਕਾਨਾਂ ਹਨ, ਜਿਹੜੀਆਂ ਦੁਕਾਨਾਂ ਰਸਦ ਨਾਲ ਭਰੀਆਂ ਹੋਈਆਂ ਹਨ।

ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਦੁਨੀਆਂ ਦੇ ਲੋਕੋ ! ਮੇਰੇ ਗੁਰੂ ਨਾਨਕ ਸਾਹਿਬ ਨੇ ਆਉਣਾ ਹੈ। ਉਸ ਦੇ ਆਉਣ ਦੀ ਖ਼ੁਸ਼ੀ ਵਿਚ ਇਸ ਤਲਵੰਡੀ ਦਾ ਖੇੜਾ ਅੱਜ ਝੱਲਿਆ ਨਹੀਂ ਜਾਂਦਾ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਵੇਲੇ ਕਵੀ ਜੀ ਕਹਿੰਦੇ ਹਨ ਕਿ ਇਸ ਪਿੰਡ ਦੀਆਂ ਗਾਵਾਂ ਦਾ ਦੁੱਧ ਵੀ ਅੰਮ੍ਰਿਤ ਵਰਗਾ ਹੋ ਗਿਆ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਜਿਨ੍ਹਾਂ ਦਾ ਕੁਝ ਵੀ ਨਹੀਂ ਸੀ ਬਣਦਾ, ਉਹ ਕੰਜੂਸ ਬੰਦੇ ਵੀ ਦਾਨੀ ਬਣ ਗਏ। ਮਿੱਟੀ ਨੂੰ ਹੱਥ ਪਾਉਣ ਵਾਲਿਆਂ ਦਾ ਵੀ ਕੰਚਨ ਬਣਨ ਲੱਗਾ ਹੈ। ਕਹਿੰਦੇ ਹਨ, ਚਾਰ-ਚੁਫੇਰੇ ਇਥੇ ਹਰਿਆਵਲੇ ਬਾਗ਼ ਹਨ, ਉੱਚੇ ਉੱਚੇ ਸੋਹਣੇ ਮਕਾਨ ਹਨ। ਗੁਰੂ ਨਾਨਕ ਸਾਹਿਬ ਜੀ ਦੇ ਆਉਣ ਲਈ ਪ੍ਰਮਾਤਮਾ ਨੇ ਮਾਨੋ ਸਵਰਗ ਹੀ ਸਿਰਜ

ਦਿੱਤਾ ਹੈ। ਇਸੇ ਤਲਵੰਡੀ ਦੇ ਅੰਦਰ ਇਕ ਬੇਦੀਆਂ ਦਾ ਘਰ ਹੈ, ਜਿਨ੍ਹਾਂ ਬੇਦੀਆਂ ਦੀ ਮਹਿਮਾ ਸਾਰੇ ਜਗ ਵਿਚ ਪ੍ਰਗਟ ਹੋਣੀ ਹੈ। ਇਹ ਬੇਦੀ ਕਈ ਪੁਸ਼ਤਾਂ ਤੋਂ ਇਸ ਤਲਵੰਡੀ ਦੀ ਧਰਤੀ 'ਤੇ ਰਹਿ ਰਹੇ ਹਨ।

ਗੁਰਮੁਖੋ ! ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪੜਦਾਦਾ ਜੀ ਦਾ ਨਾਮ ਸੀ ਬਾਬਾ ਰਾਮ ਨਰਾਇਣ ਜੀ ਬੇਦੀ, ਉਹਨਾਂ ਦੇ ਦਾਦਾ ਜੀ ਦਾ ਨਾਮ ਸੀ ਬਾਬਾ ਸ਼ਿਵ ਰਾਮ ਜੀ। ਇਹਨਾਂ ਬੇਦੀਆਂ ਦੇ ਘਰ ਵਿਚ, ਬਾਬਾ ਰਾਮ ਨਰਾਇਣ ਬੇਦੀ ਦੇ ਘਰ ਵਿਚ ਬਾਬਾ ਸ਼ਿਵ ਰਾਮ ਜੀ ਪ੍ਰਗਟ ਹੋਏ ਹਨ। ਬਾਬਾ ਸ਼ਿਵ ਰਾਮ ਜੀ ਨੇ ਆਪਣੀ ਬਿਰਤੀ ਨੂੰ ਟਿਕਾਅ ਲਿਆ। ਅੱਗੇ ਸ਼ਿਕਾਰ ਖੇਡਣ ਜਾਂਦੇ ਸਨ। ਉਹਨਾਂ ਨੇ ਤਾਮਸੀ ਭੋਜਨ ਛੱਡ ਦਿੱਤਾ, ਰਾਜਸੀ ਜੀਵਿਕਾ ਛੱਡ ਦਿੱਤੀ। ਗੁਰੂ ਨਾਨਕ ਸਾਹਿਬ ਜੀ ਦੇ ਦਾਦਾ ਬਾਬਾ ਸ਼ਿਵ ਰਾਮ ਜੀ ਉਹਨਾਂ ਦੇ ਅੰਦਰ ਅਚਨਚੇਤ ਹੀ ਮਾਨੋ ਸ਼ਾਂਤ ਸਰੂਪ ਹੋ ਗਏ ਹਨ। ਬਾਬਾ ਸ੍ਰੀ ਸ਼ਿਵ ਰਾਮ ਜੀ ਨੇ ਲੜਨਾ ਵੀ ਛੱਡ ਦਿੱਤਾ ਤੇ ਦਿਨ ਰਾਤ ਉਹ ਕੇਵਲ ਪ੍ਰਮਾਤਮਾ ਦੇ ਚਰਨਾਂ ਨੂੰ ਪੂਜਦੇ ਹਨ। ਇਸ ਬਾਬਾ ਸ਼ਿਵ ਰਾਮ ਜੀ ਦੇ ਘਰ ਅੰਦਰ ਜਦੋਂ ਇਹਨਾਂ ਦੇ ਮਹਿਲ ਜਾਂ ਗੁਰੂ ਨਾਨਕ ਸਾਹਿਬ ਜੀ ਦੀ ਦਾਦੀ ਜਿਸ ਦਾ ਨਾਮ ਸੀ ਬਨਾਰਸੀ, ਕਹਿੰਦੇ ਹਨ ਉਹ ਪਤੀਵਰਤਾ ਇਸਤਰੀ ਪ੍ਰਮਾਤਮਾ ਦੇ ਭੈ ਵਾਲੀ, ਵਾਹਿਗੁਰੂ ਜੀ ਦੀ ਯਾਦ ਵਿਚ ਜੁੜਨ ਵਾਲੀ ਹੈ।

ਮਾਤਾ ਬਨਾਰਸੀ ਜੀ ਦੇ ਘਰ ਅੰਦਰ ਦੋ ਪੁੱਤਰਾਂ ਨੇ ਜਨਮ ਲਿਆ ਹੈ। ਵੱਡੇ ਦਾ ਨਾਮ ਬਾਬਾ ਕਾਲੂ ਜੀ ਤੇ ਛੋਟੇ ਦਾ ਨਾਮ ਬਾਬਾ ਲਾਲੂ ਜੀ ਹੈ। ਕਹਿੰਦੇ ਹਨ ਕਿ ਇਹ ਬੜੇ ਵੱਡੇ ਭਾਗਾਂ ਵਾਲੇ ਹਨ ਤੇ ਪ੍ਰਮਾਤਮਾ ਦਾ ਭੈ ਰੱਖਣ ਵਾਲੇ ਹਨ। ਬਾਬਾ ਕਾਲੂ ਜੀ ਪ੍ਰਗਟ ਹੋਏ ਹਨ ਤੇ ਮਤ ਸਮਝੋ ਕੇਵਲ ਇਸ ਜਨਮ ਦੀ ਹੀ ਉਹਨਾਂ ਦੀ ਘਾਲਣਾ ਸੀ। ਕਵੀ ਜੀ ਕਹਿੰਦੇ ਹਨ ਕਿ ਦੇਖੋ ਜਿਸ ਦੇ ਘਰ ਅੰਦਰ ਗੁਰੂ ਨਾਨਕ ਸਾਹਿਬ ਨੇ ਆਉਣਾ ਹੈ, ਉਸ ਬਾਪੂ ਦੀ ਤਪੱਸਿਆ ਪਤਾ ਨਹੀਂ ਕਿੰਨੇ-ਕੁ ਜਨਮਾਂ ਦੀ ਸੀ। ਹੁਣ ਬਾਬਾ ਕਾਲੂ ਜੀ ਤੇ ਬਾਬਾ ਲਾਲੂ ਜੀ ਦੋਵੇਂ ਭਰਾਵਾਂ ਦੀ ਪਰਵਰਿਸ਼ ਪਿਤਾ ਦੀ ਦੇਖ-ਰੇਖ ਹੇਠ ਹੋਣ ਲੱਗੀ। ਸਮਾਂ ਆਇਆ, ਬਾਬਾ ਕਾਲੂ ਜੀ ਦਾ ਵਿਆਹ ਮਾਤਾ ਤ੍ਰਿਪਤਾ ਜੀ ਨਾਲ ਕੀਤਾ ਹੈ। ਮਾਤਾ ਤ੍ਰਿਪਤਾ ਜੀ ਪਤੀਵ੍ਰਤਾ ਸੁਸ਼ੀਲ ਇਸਤਰੀ ਹੈ। ਸੁਭਾਅ ਬੜਾ ਨਰਮ ਹੈ ਤੇ ਮਾਤਾ ਤ੍ਰਿਪਤਾ ਦੇ ਅੰਦਰ ਨੂੰ ਮੇਰੇ ਸਾਈਂ ਨੇ ਆਪ ਤ੍ਰਿਪਤੀ ਦਿੱਤੀ ਹੈ। ਬਾਬਾ ਕਾਲੂ ਜੀ ਅਤੇ ਮਾਤਾ ਤ੍ਰਿਪਤਾ ਜੀ ਨੇ ਉਸ ਪਰੀਪੂਰਨ ਪ੍ਰਮਾਤਮਾ ਜੀ ਦੀ ਅਰਾਧਨਾ ਕੀਤੀ। ਜਿਹੜੇ ਉਹਨਾਂ ਦੇ ਘਰ ਅੰਦਰ ਕਰਮ ਧਰਮ ਕੀਤੇ ਜਾਂਦੇ ਸਨ, ਹਰ ਤਰ੍ਹਾਂ ਦਾ ਕਰਮ ਧਰਮ ਉਹਨਾਂ ਨੇ ਕੀਤਾ। ਪ੍ਰਮਾਤਮਾ ਦੇ ਚਰਨ ਕਮਲਾਂ ਨਾਲ ਮਾਤਾ ਤ੍ਰਿਪਤਾ ਜੀ ਦਾ ਅੰਦਰ ਜੁੜ ਗਿਆ। ਬਾਬਾ ਕਾਲੂ ਜੀ ਵੀ ਪਰੀਪੂਰਨ ਪ੍ਰਮਾਤਮਾ ਨੂੰ ਯਾਦ ਕਰਦੇ ਹਨ।

ਇਸੇ ਤਲਵੰਡੀ ਦੇ ਅੰਦਰ ਸੀ ਰਾਏ ਬੁਲਾਰ ਜਿਹੜਾ ਇਸ ਧਰਤੀ ਦਾ ਮਾਲਕ ਹੈ। ਰਾਏ ਬੁਲਾਰ ਧੰਨ ਗੁਰੂ ਨਾਨਕ ਸਾਹਿਬ ਦੇ ਪਿਤਾ ਬਾਬਾ ਕਾਲੂ ਜੀ ਨੂੰ ਇਸ ਤਰ੍ਹਾਂ ਪਿਆਰ

ਕਰਦਾ ਹੈ ਜਿਵੇਂ ਮਾਨੋ ਇਕ ਕੁੱਖ ਵਿਚੋਂ ਪੈਦਾ ਹੋਏ ਦੋ ਭਰਾ ਇਕ ਦੂਜੇ ਨਾਲ ਪਿਆਰ ਕਰਦੇ ਹਨ। ਰਾਏ ਬੁਲਾਰ ਨੇ ਪਿਤਾ ਕਾਲੂ ਜੀ ਨੂੰ ਪਿਆਰ ਕਰਦਿਆਂ ਹੋਇਆਂ ਬੜੀ ਉੱਚੀ ਪੱਦਵੀ ਦਿੱਤੀ ਹੈ। ਜਿੰਨੇ ਵੀ ਪਿੰਡ ਸਨ ਰਾਏ ਬੁਲਾਰ ਦੇ, ਉਹਨਾਂ ਸਾਰੇ ਪਿੰਡਾਂ ਦੀ ਪਟਵਾਰੀ ਦੀ ਜਿਹੜੀ ਕਿਰਤ ਹੈ, ਇਹ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਿਤਾ ਕਾਲੂ ਜੀ ਨੂੰ ਦਿੱਤੀ ਗਈ। ਇਸ ਤਰੀਕੇ ਨਾਲ ਕੁਝ ਸਮਾਂ ਬਤੀਤ ਹੋਇਆ। ਮਾਤਾ ਤ੍ਰਿਪਤਾ ਜੀ ਤੇ ਬਾਬਾ ਕਾਲੂ ਜੀ ਦੇ ਮਨ ਵਿਚ ਇਹ ਫੁਰਨਾ ਹੈ ਕਿ ਹੇ ਪਰੀਪੂਰਨ ਪ੍ਰਮਾਤਮਾ ! ਆਪ ਕ੍ਰਿਪਾ ਕਰੋ, ਸਾਡੀ ਕੁੱਲ ਨੂੰ ਭਾਗ ਲਾਉ, ਸਾਨੂੰ ਸੰਤਾਨ ਦੀ ਦਾਤ ਬਖ਼ਸ਼ੋ। ਅਰਦਾਸ ਬੇਨਤੀ ਕਰਕੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਮਾਤਾ ਤ੍ਰਿਪਤਾ ਜੀ ਦੀ ਕੁੱਖ ਨੂੰ ਪਹਿਲੀ ਵਾਰੀ ਭਾਗ ਲੱਗਾ ਹੈ। ਸਮਾਂ ਆਇਆ ਤੇ ਮਾਤਾ ਤ੍ਰਿਪਤਾ ਨੇ ਇਕ ਪੁੱਤਰੀ ਨੂੰ ਜਨਮ ਦਿੱਤਾ ਹੈ, ਜਿਨ੍ਹਾਂ ਨੂੰ ਅਸੀਂ ਸਤਿਕਾਰ ਨਾਲ ਬੇਬੇ ਨਾਨਕੀ ਜੀ ਕਹਿੰਦੇ ਹਾਂ। ਕਹਿੰਦੇ ਹਨ, ਜਿਵੇਂ ਮਾਨੋ ਖਿਮਗਿਰ ਦੇ ਘਰ ਅੰਦਰ ਪਾਰਬਤੀ ਦਾ ਜਨਮ ਹੋਇਆ ਹੋਵੇ। ਬੇਬੇ ਨਾਨਕੀ ਸਰਬ-ਗੁਣ ਸੰਪੰਨ ਹੈ ਤੇ ਆਪਣੇ ਬਚਪਨ ਤੋਂ ਹੀ ਪ੍ਰਮਾਤਮਾ ਦੀ ਭਗਤੀ ਵਿਚ ਰਚੀ ਹੋਈ ਹੈ। ਬੇਬੇ ਨਾਨਕੀ ਦੇ ਜਨਮ ਹੋਇਆਂ ਨੂੰ ਤਕਰੀਬਨ ਪੌਣੇ ਚਾਰ ਸਾਲ ਹੋ ਚੁੱਕੇ ਹਨ। ਉਸ ਵੇਲੇ ਇਹਨਾਂ ਨੇ ਇਕ ਅਰਦਾਸ ਕੀਤੀ ਹੈ। ਬਾਬਾ ਕਾਲੂ ਜੀ ਅੱਜ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਇਹ ਬੇਨਤੀ ਕਰਦੇ ਹਨ। ਹੇ ਪ੍ਰਮਾਤਮਾ ! ਤੁਸੀਂ ਕ੍ਰਿਪਾ ਕਰਕੇ ਮੈਨੂੰ ਬੱਚੀ ਦਿੱਤੀ, ਮੇਰੇ ਘਰ ਦੀ ਸ਼ੋਭਾ ਬਣੀ। ਹੁਣ ਕ੍ਰਿਪਾ ਕਰੋ ਤੇ ਮੈਨੂੰ ਪੁੱਤਰ ਦੀ ਦਾਤ ਬਖ਼ਸ਼ੋ। ਹਾਂ, ਬਾਬਾ ਕਾਲੂ ਜੀ ਤੇਰੀ ਅਰਦਾਸ ਸਤਿ ਹੈ। ਇਸ ਤਲਵੰਡੀ ਦੀ ਉੱਨੀ ਦੇਰ ਤੱਕ ਜੈ-ਜੈਕਾਰ ਹੈ, ਜਿੰਨੀ ਦੇਰ ਤੱਕ ਇਹ ਧਰਤੀ ਰਹੇਗੀ। ਇਸ ਤਲਵੰਡੀ ਦੇ ਭਾਗ ਜਾਗਣ ਲੱਗੇ ਹਨ, ਕਿਉਂਕਿ ਇਸ ਉੱਪਰ ਦੀਨ-ਦੁਨੀ ਦੇ ਸੁਆਮੀ ਆਉਣ ਵਾਲੇ ਹਨ। ਉਸ ਅਕਾਲ ਪੁਰਖ ਨੇ ਆਪਣੀ ਖੇਡ ਵਰਤਾਈ। ਧੰਨ ਗੁਰੂ ਨਾਨਕ ਸਾਹਿਬ ਆ ਰਹੇ ਹਨ-

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥*

(ਅੰਗ ੭੪੯)

ਜਿਸ ਦਿਨ ਗੁਰੂ ਨਾਨਕ ਸਾਹਿਬ ਜੀ ਨੇ ਆ ਕੇ

*ਉਦਰੈ ਮਾਹਿ ਆਇ ਕੀਆ ਨਿਵਾਸੁ॥*

(ਅੰਗ ੩੯੬)

ਕਹਿੰਦੇ ਹਨ ਉਸ ਦਿਨ ਤੋਂ ਬਾਅਦ ਮਾਤਾ ਤ੍ਰਿਪਤਾ ਜੀ ਕਿਸੇ ਡੂੰਘੀ ਗੰਭੀਰਤਾ ਵਿਚ ਚਲੇ ਗਏ। ਘਰ ਵਿਚ ਇਕ ਅਨੋਖਾ ਮਾਹੌਲ ਸਿਰਜਿਆ ਜਾਣ ਲੱਗਾ ਹੈ। ਮਾਤਾ ਤ੍ਰਿਪਤਾ ਜੀ ਨੇ ਕੀ ਕੀਤਾ ਕਿ ਜਿਉਂ ਜਿਉਂ ਉਹ ਸੁਲਖਣੀ ਘੜੀ ਨੇੜੇ ਆਉਂਦੀ ਪਈ ਸੀ, ਕਹਿੰਦੇ ਹਨ ਹੁਣ ਚਿੱਤ ਕਰਦਾ ਹੈ ਕਿ ਜਿਹੜੇ ਮੈਂ ਆਪਣੇ ਤਨ ਦੇ ਉੱਤੇ ਸੋਨੇ ਦੇ ਗਹਿਣੇ ਪਾਏ ਹਨ,

ਮੈਨੂੰ ਇਹ ਗਹਿਣੇ ਚੰਗੇ ਨਹੀਂ ਲੱਗਦੇ ਪਏ। ਇਕ ਗੱਲ ਚੇਤੇ ਰੱਖਿਉ, ਜਿਸਨੂੰ ਕੀਮਤੀ ਲਾਲ ਮਿਲ ਜਾਏਗਾ, ਉਸਨੇ ਸੋਨੇ ਦੇ ਗਹਿਣੇ ਕੀ ਕਰਨੇ ਹਨ। ਮਾਂ ਤ੍ਰਿਪਤਾ ਨੇ ਆਪਣੇ ਸਾਰੇ ਗਹਿਣੇ ਉਤਾਰ ਦਿੱਤੇ। ਗਹਿਣੇ ਉਤਰ ਗਏ ਹਨ, ਪਰ ਕਹਿੰਦੇ ਹਨ ਕਿ ਮਾਤਾ ਤ੍ਰਿਪਤਾ ਦਾ ਰੂਪ ਹੋਰ ਅੱਗੇ ਨਾਲੋਂ ਨਿਖਰ ਗਿਆ ਹੈ। ਅੱਸੂ ਦਾ ਮਹੀਨਾ ਚੜ੍ਹ ਆਇਆ ਹੈ। ਮਾਂ ਤ੍ਰਿਪਤਾ ਜਿਸ ਕਮਰੇ ਵਿਚ ਬੈਠਦੇ ਹਨ, ਇਕੋ ਦੱਮ ਉਥੇ ਸੁਗੰਧੀ ਆਉਣ ਲੱਗ ਪੈਂਦੀ ਹੈ। ਜੇ ਕੋਈ ਬੰਦਾ ਇਹ ਸੁਣ ਕੇ ਮੇਰੇ 'ਤੇ ਪ੍ਰਸ਼ਨ ਕਰਦਾ ਹੈ ਕਿ ਇਹ ਕਿਵੇਂ ਹੋ ਗਿਆ ? ਤਾਂ ਮੈਂ ਕਹਾਂਗਾ ਕਿ ਹੇ ਦੁਨੀਆਂ ਦੇ ਲੋਕੋ ! ਸ਼ੱਕ ਨਾ ਕਰੋ, ਜਿਸ ਕੁੱਖ ਵਿਚ ਕਰੋੜਾਂ ਬ੍ਰਹਿਮੰਡਾਂ ਦਾ ਸੁਆਮੀ ਆ ਰਿਹਾ ਹੈ, ਜਿਸ ਕੁੱਖ ਦੇ ਅੰਦਰ ਕਰੋੜਾਂ ਬ੍ਰਹਿਮੰਡਾਂ ਨੂੰ ਚਾਨਣ ਦੇਣ ਵਾਲਾ ਆਉਂਦਾ ਪਿਆ ਹੈ, ਉਸ ਮਾਤਾ ਤ੍ਰਿਪਤਾ ਦੇ ਚਰਨਾਂ ਦੀ ਧੂੜ ਮਸਤਕ 'ਤੇ ਲਾਉ। ਗੁਰਮੁਖੋ ! ਜਿਸ ਦਿਨ ਮੇਰੇ ਸੱਚੇ ਪਾਤਿਸ਼ਾਹ ਨੇ ਇਸ ਘਰ ਵਿਚ ਆਉਣਾ ਹੈ, ਉਹ ਘੜੀ ਸੁਲਖਣੀ ਆਉਣ ਲੱਗੀ ਹੈ। ਦੇਖੋ ਅੱਜ ਤਲਵੰਡੀ ਦਾ ਸ਼ਿੰਗਾਰ, ਅੱਜ ਤਲਵੰਡੀ ਦਾ ਰੂਪ ਕਿਵੇਂ ਨਿਖਰਿਆ ਹੈ। ਕਵੀ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਜਿੰਨੇ ਵੀ ਤਲਵੰਡੀ ਦੇ ਲੋਕ ਹਨ, ਹਰ ਇਕ ਦੇ ਅੰਦਰ ਨੂੰ ਟਿਕਾਅ ਜਿਹਾ ਆ ਗਿਆ ਹੈ।

ਅੱਜ ਸਾਰੀ ਤਲਵੰਡੀ ਦੀ ਸ਼ੋਭਾ ਅੱਗੇ ਨਾਲੋਂ ਵੱਧਣ ਲੱਗੀ ਹੈ। ਰਾਏ ਬੁਲਾਰ ਕਹਿੰਦਾ ਹੈ ਕਿ ਪਤਾ ਨਹੀਂ ਮੇਰੇ ਅੰਦਰ ਟਿਕਾਅ ਕਿਹੋ ਜਿਹਾ ਬਣੀ ਜਾਂਦਾ ਹੈ। ਉਸ ਵੇਲੇ ਠੰਢੀ ਠੰਢੀ ਹਵਾ ਰੁਮਕਣ ਲੱਗੀ ਹੈ। ਜਦੋਂ ਉਹ ਹਵਾ ਚੱਲਦੀ ਹੈ ਤਾਂ ਕਹਿੰਦੇ ਹਨ ਕਿ ਉਸ ਹਵਾ ਵਿਚੋਂ ਸੁਗੰਧੀ ਆਉਣ ਲੱਗ ਪਈ ਹੈ। ਹਰ ਕੋਈ ਸੋਚਦਾ ਹੈ ਕਿ ਇਹ ਸੁਗੰਧੀ ਕਿਥੋਂ ਆ ਰਹੀ ਹੈ। ਬੱਦਲ ਪਾਣੀ ਭਰ ਭਰ ਕੇ ਲਿਆਏ। ਕਹਿੰਦੇ ਹਨ ਕਿ ਇੰਨੀ ਬਰਸਾਤ ਪਹਿਲਾਂ ਕਦੀ ਨਹੀਂ ਹੋਈ ਜਿੰਨੀ ਬਰਸਾਤ ਐਤਕੀ ਤਲਵੰਡੀ ਦੀਆਂ ਗਲੀਆਂ ਵਿਚ ਬਾਬੇ ਨਾਨਕ ਦੇ ਆਉਣ ਤੋਂ ਪਹਿਲਾਂ ਹੋਈ। ਫੁੱਲਾਂ ਦੇ ਅੰਦਰ ਰੱਸ ਭਰੇ ਗਏ। ਫੱਲ ਰੱਸ ਨਾਲ ਭਰੇ ਗਏ। ਕਹਿੰਦੇ ਹਨ ਕਿ ਮਾਨੋ ਅੱਜ ਸਾਰੀ ਬਨਸਪਤੀ ਮਉਲ ਗਈ ਹੈ। ਉਹਨਾਂ ਫਲਾਂ ਦੇ ਅੰਦਰ ਅੰਮ੍ਰਿਤ ਭਰਿਆ ਗਿਆ ਹੈ। ਕਵੀ ਜੀ ਕਹਿੰਦੇ ਹਨ ਕਿ ਮੇਰੇ ਬਾਬੇ ਨਾਨਕ ਦੇ ਘਰ ਦੇ ਵਿਹੜੇ ਦੇ ਜਿਹੜੇ ਰੁੱਖ ਸਨ, ਉਸ ਦੇ ਪੱਤੇ ਤੋੜ ਕੇ ਕੋਈ ਮੂੰਹ ਵਿਚ ਪਾਵੇ ਤਾਂ ਉਸ ਦੇ ਵਿਚੋਂ ਸ਼ਹਿਦ ਵਰਗੀ ਮਿਠਾਸ ਆਉਣ ਲੱਗ ਪਈ ਸੀ।

ਇਹਨਾਂ ਦਿਨਾਂ ਵਿਚ ਦੌਲਤਾਂ ਦਾਈ ਕਈ ਦਿਨਾਂ ਤੋਂ ਇਸ ਘਰ ਵਿਚ ਫੇਰਾ ਪਾਉਂਦੀ ਹੈ। ਆਉਂਦੀ ਹੈ ਤੇ ਮਾਂ ਤ੍ਰਿਪਤਾ ਦੇ ਚਰਨ ਘੁੱਟ ਕੇ ਸੇਵਾ ਕਰਕੇ ਚਲੀ ਜਾਂਦੀ ਹੈ। ਅੱਜ ਦੌਲਤਾਂ ਦਾਈ ਆਈ ਹੈ ਤੇ ਆ ਕੇ ਕਹਿਣ ਲੱਗੀ, ਬਾਬਾ ਕਾਲੂ ! ਮੈਂ ਅੱਜ ਤੇਰੇ ਤੋਂ ਕੁਝ ਮੰਗਣ ਆਈ ਹਾਂ। ਕਹਿਣ ਲੱਗੀ ਸਿਆਲ ਦੇ ਦਿਨ ਆ ਗਏ ਹਨ, ਸੱਚ ਜਾਣੀਂ, ਐਤਕੀਂ ਸਿਆਲ ਵਿਚ ਕਣਕ ਪਹਿਲਾਂ ਹੀ ਮੁੱਕ ਗਈ ਹੈ। ਮੈਂ ਤੈਨੂੰ ਕਹਿਣ ਆਈ ਹਾਂ ਕਿ ਜੇ ਰੱਬ ਨੇ ਤੈਨੂੰ ਪੁੱਤਰ ਦਿੱਤਾ ਤਾਂ ਮੈਨੂੰ ਚਾਰ ਮਣ ਦਾਣੇ ਦੇਵੀਂ, ਮੇਰੀ ਗਰੀਬਣੀ ਦੇ ਬੱਚੇ ਸਿਆਲ ਵਿਚ ਰੋਟੀ ਰੱਜ ਕੇ ਖਾ ਲੈਣਗੇ। ਘਰ ਵਿਚ ਬਿਸਤਰੇ ਨਹੀਂ। ਇਕ ਕ੍ਰਿਪਾ ਕਰੀਂ ਕਿ ਰੱਬ ਨੇ ਤੈਨੂੰ ਪੁੱਤਰ ਦਿੱਤਾ

ਤਾਂ ਮੈਨੂੰ ਗਰਮ ਬਿਸਤਰਾ ਲੈ ਦੇਈਂ। ਮੇਰੀ ਬੁੱਢੀ ਦੇ ਦਿਨ ਸੌਖੇ ਨਿਕਲ ਜਾਣਗੇ।

ਦੌਲਤਾਂ, ਤੂੰ ਕੀ ਮੰਗਣ ਆ ਗਈ ਹੈਂ, ਦਾਣੇ ਮੰਗਦੀ ਹੈਂ, ਪੈਸੇ ਮੰਗਦੀ ਹੈਂ, ਤੂੰ ਬਸਤਰ ਮੰਗਦੀ ਹੈਂ। ਤੂੰ ਇਸ ਸੰਸਾਰ ਦੀ ਪਹਿਲੀ ਭਾਗਾਂ ਵਾਲੀ ਇਸਤਰੀ ਹੈਂ। ਕਿਉਂਕਿ ਮਾਂ ਨੂੰ ਪੁੱਤਰ ਦੀ ਝਲਕ ਬਾਅਦ ਵਿਚ ਮਿਲਣੀ ਹੈ ਭਾਗਾਂ ਵਾਲੀਏ ! ਤੂੰ ਇਹ ਨਾ ਮੰਗ ਕਿਉਂਕਿ ਗੁਰੂ ਨਾਨਕ ਦਾ ਨੂਰੀ ਮੁਖੜਾ ਤੇ ਪਹਿਲੀ ਨਜ਼ਰ ਬਾਬੇ ਨਾਨਕ ਦੀ ਤੇਰੇ ਉੱਤੇ ਪੈਣੀ ਹੈ। ਘਰ ਵਿਚ ਆਈ, ਆ ਕੇ ਮਾਤਾ ਤ੍ਰਿਪਤਾ ਦੇ ਚਰਨਾਂ ਵਿਚ ਮੱਥਾ ਟੇਕਿਆ ਹੈ। ਕਹਿੰਦੇ ਹਨ ਕਿ ਸਾਰੇ ਬੰਦੇ ਅੰਦਰੋਂ ਟਿੱਕ ਗਏ। ਇਹ ਇਸ ਕਰਕੇ ਟਿੱਕ ਗਏ ਕਿਉਂਕਿ ਬਾਪੂ ਆ ਰਿਹਾ ਹੈ। ਸਾਰੇ ਪਾਪ ਛੱਡ ਕੇ ਚਲੇ ਗਏ। ਅੰਮ੍ਰਿਤ ਵੇਲਾ ਆਉਣ ਲੱਗਾ ਹੈ। ਕੀ ਜੜ੍ਹ ਤੇ ਕੀ ਚੇਤੰਨ, ਸਾਰੇ ਪੂਰਨ ਤੌਰ 'ਤੇ ਅੱਜ ਟਿੱਕ ਗਏ ਹਨ। ਇਹ ਰਹਿਮਤਾਂ ਵਰਤਦਿਆਂ ਵਰਤਦਿਆਂ ਦਸ ਮਹੀਨੇ ਦੇ ਕਰੀਬ ਕਹਿੰਦੇ ਨੇ ਕੱਤੇ ਦਾ ਮਹੀਨਾ ਆ ਗਿਆ ਹੈ। ਪੂਰਨਮਾਸ਼ੀ ਦੀ ਰਾਤ ਆਈ ਹੈ। ਇਸ ਦਾ ਭਾਵ ਇਹ ਸੀ ਕਿ ਅੱਗੇ ਅਨੇਕਾਂ ਆਏ, ਕੋਈ ਘੱਟ ਗਿਆ, ਕੋਈ ਡਿੱਗ ਗਿਆ, ਕੋਈ ਲੁੱਕ ਗਿਆ, ਪਰ ਹੁਣ ਇਕ ਉਹ ਚੰਦਰਮਾ ਆ ਰਿਹਾ ਹੈ, ਜਿਹੜਾ ਚੜ੍ਹੇਗਾ ਤੇ ਜਿਸਨੇ ਪਰਤ ਕੇ ਕਦੀ ਛੁੱਪਣਾ ਨਹੀਂ। ਕਹਿੰਦੇ ਹਨ ਕਿ ਆਸਮਾਨ ਅੱਜ ਸਾਫ਼ ਹੈ। ਬੱਦਲ ਚਲੇ ਗਏ ਤੇ ਮਾਨੋ ਅੱਜ ਤਾਰੇ ਸਾਰੇ ਕਹਿੰਦੇ ਪਏ ਹਨ ਕਿ ਬੱਦਲੋ, ਅੱਜ ਕ੍ਰਿਪਾ ਕਰਕੇ ਸਾਡੇ ਅੱਗੇ ਨਾ ਆਇਉ, ਕਿਉਂਕਿ ਸਾਨੂੰ ਸਹਾਰਾ ਦੇਣ ਵਾਲੇ ਦੇ ਅੱਜ ਦੀਦਾਰ ਕਰ ਲੈਣ ਦੇਣਾ। ਬੱਦਲ ਖ਼ਾਲੀ ਹੋ ਕੇ ਬਿਲਕੁਲ ਚਲੇ ਗਏ ਤੇ ਇਸ ਤਰ੍ਹਾਂ ਚਲੇ ਗਏ ਜਿਵੇਂ ਸਤਿਸੰਗਤ ਕਰਨ ਦੇ ਨਾਲ ਮਾਨੋ ਕਲੇਸ਼ ਚਲੇ ਜਾਂਦੇ ਹਨ। ਕਹਿੰਦੇ ਹਨ ਕਿ ਅੱਜ ਉਹ ਦਿਨ ਚੜ੍ਹਿਆ ਹੈ, ਅੱਜ ਗੁਰੂ ਨਾਨਕ ਸਾਹਿਬ ਦੇ ਘਰ ਅੰਦਰ ਰੌਣਕਾਂ ਹਨ। ਦੌਲਤਾਂ ਦਾਈ ਆਈ ਹੋਈ ਹੈ। ਬਾਬਾ ਕਾਲੂ ਥਾਲੀ ਭਰ ਕੇ ਅੱਜ ਪੈਸਿਆਂ ਦੀ ਬੈਠਾ ਹੈ। ਮੰਗਤਿਆਂ ਦੀਆਂ ਕਤਾਰਾਂ ਲੱਗੀਆਂ ਹਨ। ਰਾਏ ਬੁਲਾਰ ਆਪਣੀ ਹਵੇਲੀ ਵਿਚ ਬੈਠਾ ਹੈ ਤੇ ਸਿਰਫ਼ ਇਹ ਖ਼ਬਰ ਸੁਣਨ ਦੇ ਲਈ ਕਿ ਅੱਜ ਜਿਸ ਨੂੰ ਮੈਂ ਆਪਣੇ ਮਾਂ ਜਾਏ ਭਰਾ ਵਰਗਾ ਪਿਆਰ ਕਰਦਾ ਹਾਂ, ਪਤਾ ਨਹੀਂ ਅੱਲਾਹ ਨੇ ਅੱਜ ਉਸਨੂੰ ਕਿਹੜੀ ਦਾਤ ਦੇਣੀ ਹੈ।

ਬਾਬਾ ਕਾਲੂ ਜੀ ਬਾਹਰ ਬੈਠੇ ਹਨ। ਦੌਲਤਾਂ ਦਾਈ ਅੰਦਰ ਪਹੁੰਚੀ ਹੈ। ਬੇਬੇ ਨਾਨਕੀ, ਬਾਬਾ ਕਾਲੂ ਜੀ ਤੇ ਪਰਿਵਾਰ ਦੇ ਜੀਅ ਬਾਹਰ ਹਨ। ਅੰਦਰ ਘਰ ਦੀਆਂ ਦਾਸੀਆਂ ਪਹੁੰਚੀਆਂ ਹਨ ਤੇ ਸੰਮਤ 1529 ਅੰਮ੍ਰਿਤ ਵੇਲਾ ਹੋਇਆ ਹੈ। ਜਿਹੜੇ ਅੱਠ ਦੀਵੇ ਬੱਲਦੇ ਪਏ ਸਨ, ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦਾ ਪ੍ਰਕਾਸ਼ ਹੋਇਆ ਤਾਂ ਉਹਨਾਂ ਦੇ ਪ੍ਰਕਾਸ਼ ਨਾਲ ਅੱਠਾਂ ਦੀਵਿਆਂ ਦੀ ਲੋਅ ਆਪ ਹੀ ਮੱਧਮ ਹੋ ਗਈ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜਦੋਂ ਆਮਦ ਹੋਈ ਹੈ ਤਾਂ ਸਭ ਤੋਂ ਪਹਿਲਾਂ ਦੀਦਾਰ ਉਸ ਮੁਸਲਮਾਨ ਔਰਤ ਦੌਲਤਾਂ ਦਾਈ ਨੂੰ ਹੋਇਆ ਤੇ ਦਾਈ ਜਦੋਂ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਦੀ ਹੈ ਤਾਂ ਉਸਨੂੰ ਅੱਗੇ ਕੀ ਪ੍ਰਤੀਤ ਹੋਇਆ ਹੈ। ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਜਿਤਨੇ ਵੀ ਲੋਕ ਜਾਗਦੇ ਪਏ ਸਨ, ਅਚਨਚੇਤ ਗੁਰੂ ਨਾਨਕ ਸਾਹਿਬ ਦੇ ਆਉਣ ਦੇ ਨਾਲ ਸਾਰਿਆਂ ਦੇ ਮਨ ਵਿਚ ਇਕੋ ਦੱਮ

ਚਾਅ ਆ ਗਿਆ, ਕਿਉਂਕਿ ਚਾਅ ਵੰਡਣ ਵਾਲਾ ਸਾਈਂ ਆ ਪਹੁੰਚਿਆ ਹੈ। ਗੁਪਤ ਪ੍ਰਗਟ ਜਿੰਨੀਆਂ ਵੀ ਰੂਹਾਂ ਸਨ, ਉਹ ਵੀ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਆਮਦ 'ਤੇ ਮਾਨੋ ਫੁੱਲਾਂ ਦੀ ਵਰਖਾ ਕਰਦੇ ਹਨ। ਉਹਨਾਂ ਨੇ ਆਪਣੇ ਹੱਥਾਂ ਵਿਚ ਸੰਖ ਫੜੇ ਹਨ ਤੇ ਧੰਨ ਗੁਰੂ ਨਾਨਕ ਸੱਚੇ ਪਾਤਿਸ਼ਾਹ ਜੀ ਦੇ ਜੈ ਜੈਕਾਰ ਕਰਨ ਲੱਗੇ। ਕਹਿੰਦੇ ਹਨ ਕਿ ਉਸ ਦਾਈ ਨੇ ਗੁਰੂ ਨਾਨਕ ਸਾਹਿਬ ਜੀ ਦੇ ਜਦੋਂ ਪਹਿਲੇ ਦੀਦਾਰ ਪਾਏ ਹਨ ਤਾਂ ਜਨਮ ਸਾਖੀ ਵਾਲੇ ਕਹਿੰਦੇ ਹਨ ਕਿ ਧੰਨ ਨਿਰੰਕਾਰ ਦੀ ਆਵਾਜ਼ ਆਈ ਹੈ। ਗੁਰੂ ਨਾਨਕ ਸਾਹਿਬ ਉਸ ਦੌਲਤਾਂ ਦਾਈ ਵੱਲ ਦੇਖ ਕੇ ਮੁਸਕਰਾਏ ਹਨ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦੇ ਨਾਲ ਅੱਠ ਦੀਵੇ ਜਿਹੜੇ ਬੱਲਦੇ ਪਏ ਸਨ, ਉਸੇ ਵੇਲੇ ਉਹ ਮੱਧਮ ਹੋ ਗਏ ਹਨ, ਕਿਉਂਕਿ ਜਿਥੇ ਗੁਰੂ ਦਾ ਪ੍ਰਕਾਸ਼ ਆ ਜਾਏ ਪਿਆਰਿਉ ! ਗੁਰੂ ਦੇ ਪ੍ਰਕਾਸ਼ ਦੇ ਸਾਹਮਣੇ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਵੀ ਮੱਧਮ ਪੈ ਜਾਂਦਾ ਹੈ। ਪਤਾ ਨਹੀਂ, ਦਰਸ਼ਨ ਕਰਨ ਦੀ ਦੇਰ ਸੀ ਕਿ ਇਕੋ ਦੱਮ ਦੌਲਤਾਂ ਦਾਈ ਦੀ ਬਿਰਤੀ ਬਦਲ ਗਈ। ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਮੁਸਕਰਾਏ ਹਨ ਤੇ ਦੌਲਤਾਂ ਦਾਈ ਦੀਆਂ ਅੱਖਾਂ ਵਿਚ ਨੀਰ ਆ ਗਿਆ। ਦੌਲਤਾਂ ਦਾਈ ਨੇ ਜਦੋਂ ਗੁਰੂ ਨਾਨਕ ਸਾਹਿਬ ਜੀ ਦੀ ਮੁਸਕਰਾਹਟ ਨੂੰ ਦੇਖਿਆ ਤਾਂ ਉਹ ਬੜੀ ਪ੍ਰਸੰਨ ਹੋਈ। ਬੇਬੇ ਨਾਨਕੀ ਦੀ ਉਂਗਲ ਫੜ ਕੇ ਬਾਬਾ ਕਾਲੂ ਜੀ ਬਾਹਰ ਬੈਠੇ ਹਨ। ਬਾਬਾ ਕਾਲੂ ਜੀ ਕੋਲ ਇਕ ਦਾਸੀ ਦੌੜ ਕੇ ਆਈ। ਆਵਾਜ਼ ਦੇ ਕੇ ਕਹਿੰਦੀ ਹੈ ਕਿ ਮਹਿਤਾ ਜੀ ਵਧਾਈ ਹੋਵੇ। ਬਾਬਾ ਕਾਲੂ ਜੀ ਸੁਣਦਿਆਂ ਸਾਰ ਸੁਚੇਤ ਹੋ ਗਏ ਤੇ ਜਿਹੜੀ ਥਾਲੀ ਮੋਹਰਾਂ ਨਾਲ ਭਰੀ ਸੀ, ਉਹ ਥਾਲੀ ਆਪਣੇ ਹੱਥਾਂ ਵਿਚ ਫੜੀ ਤੇ ਦਾਈ ਦੇ ਬਾਹਰ ਆਉਣ ਦੀ ਇੰਤਜ਼ਾਰ ਕਰਨ ਲੱਗੇ ਹਨ।

ਉਸੇ ਵੇਲੇ ਦੌਲਤਾਂ ਦਾਈ ਆ ਪਹੁੰਚੀ ਹੈ, ਪਰ ਕਹਿੰਦੇ ਹਨ ਇਸ ਦੀਆਂ ਅੱਖਾਂ ਵਿਚ ਪਾਣੀ ਸੀ। ਗਲਾ ਰੁੱਕਿਆ ਸੀ। ਬੋਲਿਆ ਨਹੀਂ ਸੀ ਜਾ ਰਿਹਾ, ਕਿਉਂਕਿ ਪਿਆਰਿਉ ! ਉਸ ਅਸਚਰਜ ਖੇਡ ਨੂੰ ਕੇਵਲ ਉਹ ਹੀ ਜਾਣੇ ਜਿਸ ਉਪਰ ਬਾਬਾ ਮੇਹਰ ਕਰੇ। ਕੁਝ ਵੀ ਨਹੀਂ ਬੋਲੀ, ਸਿਰਫ ਅੱਖਾਂ ਪੂੰਜਦੀ ਅੱਗੇ ਤੁਰਨ ਲੱਗੀ। ਬਾਬਾ ਕਾਲੂ ਜੀ ਸੋਚਣ ਲੱਗੇ ਕਿ ਇਸ ਦਾ ਰੋਣਾ ਕਿਉਂ ? ਆਵਾਜ਼ ਦਿੱਤੀ ਦੌਲਤਾਂ। ਪਿਛਾਂਹ ਪਰਤ ਕੇ ਦੇਖਿਆ, ਕਹਿਣ ਲੱਗੀ ਬਾਬਾ ਕਾਲੂ, ਤੇਰੇ ਵੱਡੇ ਭਾਗ ਹਨ। ਬਾਬਾ ਕਾਲੂ ਕਹਿਣ ਲੱਗੇ ਝੋਲੀ ਕਰ, ਮੈਂ ਤੇਰੀ ਝੋਲੀ ਵਿਚ ਦਾਤ ਪਾਉਣੀ ਚਾਹੁੰਦਾ ਹਾਂ। ਤੂੰ ਦਾਣੇ ਮੰਗੇ, ਦੇਖ ਤੇਰੇ ਬੱਚਿਆਂ ਲਈ ਦਾਣਿਆਂ ਦਾ ਪ੍ਰਬੰਧ ਕੀਤਾ ਹੈ, ਕੱਪੜਿਆਂ ਦਾ ਪ੍ਰਬੰਧ ਕੀਤਾ ਹੈ। ਥਾਲ ਜਦੋਂ ਅੱਗੇ ਕੀਤਾ ਤਾਂ ਹੱਥ ਨਾਲ ਪਰੇ ਕਰ ਕੇ ਕਹਿਣ ਲੱਗੀ, ਰਹਿਣ ਦੇ ਬਾਬਾ ਕਾਲੂ, ਮੈਨੂੰ ਹੁਣ ਝੋਲੀਆਂ ਅੱਡਣ ਦੀ ਜਾਚ ਭੁੱਲ ਗਈ ਹੈ। ਕਹਿਣ ਲੱਗੀ ਰਹਿਣ ਦੇ, ਮੈਂ ਬਹੁਤ ਕੁਝ ਲੈ ਲਿਆ ਹੈ।

ਬਾਬਾ ਕਾਲੂ ਜੀ ਦੇ ਮਨ ਵਿਚ ਆਇਆ ਕਿ ਸ਼ਾਇਦ ਥੋੜੇ ਹਨ। ਹੱਥ ਫੜ ਕੇ ਕਹਿਣ ਲੱਗੇ ਝੱਲੀਏ, ਝੋਲੀ ਕਰ ਮੈਂ ਤੇਰੀ ਝੋਲੀ ਭਰ ਦੇਵਾਂਗਾ। ਜੇ ਥੋੜੇ ਹਨ ਤਾਂ ਹੋਰ ਦੇ ਦੇਵਾਂਗਾ।

ਦੌਲਤ ਫਿਰ ਬੋਲ ਕੇ ਕਹਿਣ ਲੱਗੀ ਕਿ ਸੱਚ ਜਾਣੀ, ਇਹਨਾਂ ਹੱਥਾਂ ਨੂੰ ਅੱਜ ਰੱਬ ਨੇ ਰਹਿਮਤਾਂ ਦੇ ਦਿੱਤੀਆਂ ਹਨ। ਇਸ ਬੁੱਢੜੀ ਦੀਆਂ ਅੱਖਾਂ ਨੂੰ ਗਿਆਨ ਦਾ ਚਾਨਣ ਦੇ ਦਿੱਤਾ ਹੈ। ਮੈਂ ਤੇਰੇ ਪੁੱਤਰ ਕੋਲੋਂ ਬਹੁਤ ਕੁਝ ਲੈ ਕੇ ਆ ਗਈ ਹਾਂ। ਪੁੱਛਿਆ ਦੌਲਤਾਂ, ਉਸਨੇ ਕੀ ਦਿੱਤਾ ਹੈ ? ਉੱਤਰ ਸੀ, ਅੱਜ ਤੱਕ ਜਿਸ ਦੇ ਘਰ ਵਿਚ ਗਈ, ਝੋਲੀ ਅੱਡ ਕੇ ਮੰਗਦੀ ਸਾਂ ਤੇ ਲੋਕ ਝੋਲੀ ਵਿਚ ਦਾਣਾ, ਆਟਾ, ਕੱਪੜੇ ਪਾਉਂਦੇ ਸਨ। ਅੱਜ ਜਦੋਂ ਅੰਦਰ ਗਈ ਸਾਂ ਤਾਂ ਉਦੋਂ ਮੈਂ ਮੰਗਤੀ ਸਾਂ ਪਰ ਜਦੋਂ ਮੈਂ ਦਰਸ਼ਨ ਕਰਕੇ ਆਈ ਹਾਂ, ਤਾਂ ਹੁਣ ਮੈਂ ਮੰਗਤੀ ਨਹੀਂ, ਮੇਰੀ ਤਾਂ ਦਾਤਾਂ ਨਾਲ ਤੇਰੇ ਪੁੱਤਰ ਨੇ ਝੋਲੀ ਭਰ ਦਿੱਤੀ ਹੈ। ਅੱਜ ਤੋਂ ਬਾਅਦ ਮੈਂ ਝੋਲੀ ਨਹੀਂ ਅੱਡਣੀ। ਦੌਲਤਾਂ ਦਾਈ ਚਲੀ ਗਈ।

ਦਿਨ ਚੜ੍ਹਿਆ, ਰਾਏ ਬੁਲਾਰ ਨੂੰ ਖ਼ਬਰ ਹੋਈ ਕਿ ਤੇਰੇ ਪਟਵਾਰੀ ਦੇ ਘਰ ਅੱਜ ਪੁੱਤਰ ਨੇ ਜਨਮ ਲਿਆ ਹੈ। ਰਾਏ ਬੁਲਾਰ ਆਇਆ। ਆ ਕੇ ਦੀਦਾਰ ਪਾਏ ਤੇ ਕਹਿਣ ਲੱਗਾ, ਬਾਬਾ ਕਾਲੂ, ਪਤਾ ਨਹੀਂ ਅੱਜ ਰਾਤ ਮੈਨੂੰ ਨੀਂਦ ਨਹੀਂ ਪਈ। ਪੁੱਛਿਆ ਕਿਉਂ ? ਕਹਿੰਦਾ ਹੈ, ਚਿੰਤਾ ਕਰਕੇ ਨਹੀਂ, ਪਤਾ ਨਹੀਂ ਅੰਦਰ ਨੂੰ ਕੋਈ ਚਾਅ ਸੀ ਤੇ ਚਾਅ ਕਰਕੇ ਮੈਨੂੰ ਨੀਂਦ ਨਹੀਂ ਪਈ। ਪੰਡਿਤ ਹਰਦਿਆਲ ਜੀ ਆ ਗਏ, ਕਿਉਂਕਿ ਉਸ ਵੇਲੇ ਪਰਿਵਾਰ ਵਿਚ ਉਹ ਸਨਾਤਨ ਰਸਮਾਂ ਸਨ। ਪੰਡਿਤ ਹਰਦਿਆਲ ਆਏ, ਪੱਤਰੀ ਤਿਆਰ ਕਰਨ ਲੱਗੇ। ਦੌਲਤਾਂ ਨੂੰ ਪੁੱਛਦੇ ਹਨ ਕਿ ਕਿਸ ਵੇਲੇ ਦਾ ਜਨਮ ਸੀ ? ਬੱਚੇ ਦੇ ਜਨਮ ਦੇ ਲੱਛਣ ਕੀ ਸਨ ? ਪਰ ਦੌਲਤਾਂ ਦੀਆਂ ਅੱਖਾਂ ਵਿਚ ਖ਼ੁਮਾਰੀ ਆ ਗਈ। ਜਦੋਂ ਪੁੱਛਿਆ ਤਾਂ ਕਹਿਣ ਲੱਗੀ, ਮੈਂ ਕੀ ਤੈਨੂੰ ਦੱਸਾਂ ਕਿ ਕਿਹਾ ਜਿਹਾ ਸਮਾਂ ਸੀ ਤੇ ਪੁੱਛਦੇ ਨੇ ਦੱਸ ਤਾਂ ਸਹੀ ? ਮਾਨੋ ਉਸ ਦੀ ਆਵਾਜ਼ ਕਹਿ ਰਹੀ ਹੋਵੇ–

*ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥*

(ਅੰਗ ੫੬੨)

ਵੇਲਾ ਦੱਸ ਦਿੱਤਾ, ਮੁਸਕੁਰਾਹਟ ਦੱਸ ਦਿੱਤੀ। ਪੰਡਿਤ ਹਰਦਿਆਲ ਆਪਣੇ ਵੱਲੋਂ ਬਾਬਾ ਜੀ ਦੇ ਚਰਨਾਂ ਵਿਚ ਝੁੱਕ ਗਿਆ ਤੇ ਨਾਲ ਕਹਿਣ ਲੱਗਾ, ਬਾਬਾ ਕਾਲੂ, ਮੈਂ ਸ਼ਾਇਦ ਨਾ ਵੇਖਾਂ, ਪਰ ਇਕ ਦਿਨ ਸਮਾਂ ਆਵੇਗਾ ਕਿ ਵੱਡੇ ਵੱਡੇ ਛੱਤਰਾਂ ਵਾਲੇ ਤੇਰੇ ਪੁੱਤਰ ਦੇ ਚਰਨਾਂ ਵਿਚ ਮੱਥੇ ਟੇਕਿਆ ਕਰਨਗੇ। ਲੋਕ ਤੇਰੇ ਪੁੱਤਰ ਦੇ ਸਾਹਮਣੇ ਝੁੱਕਣਗੇ ਤੇ ਨਾਮ ਰੱਖ ਦਿੱਤਾ ਨਾਨਕ। ਜਦੋਂ ਨਾਮ ਨਾਨਕ ਰੱਖਿਆ ਤਾਂ ਭਾਈ ਨੰਦ ਲਾਲ ਜੀ ਨੇ ਉਸ ਦੇ ਅਰਥ ਕੀਤੇ। ਭਾਈ ਸਾਹਿਬ ਕਹਿੰਦੇ ਹਨ ਕਿ ਜੋ ਪਹਿਲਾ ਨਨਾ ਹੈ ਉਹ ਕਹਿ ਰਿਹਾ ਹੈ ਕਿ ਨਾਈਮ ਤੇ ਨਾਈਮ ਦੇ ਅਰਥ ਹਨ ਕਿ ਜਿਸ ਦੀ ਝੋਲੀ ਨੂੰ ਕਿਤੋਂ ਭਾਗ ਨਾ ਲੱਗੇ, ਮੇਰੇ ਬਾਬੇ ਨਾਨਕ ਦੇ ਅੱਗੇ ਝੋਲੀਆਂ ਔਡਿਉ, ਗੁਰੂ ਨਾਨਕ ਖ਼ਾਲੀ ਝੋਲੀਆਂ ਨੂੰ ਨਿਆਮਤਾਂ ਨਾਲ ਭਰਨ ਵਾਲੇ ਹਨ। ਜਿਹੜਾ ਅੱਗੇ ਕੰਨਾ ਲੱਗਾ ਹੈ, ਉਸ ਦੇ ਅਰਥ ਹਨ ਕਿ ਉਹ ਇਕ ਦੇ ਹਨ। ਕੰਨੇ ਤੋਂ ਅੱਗੇ ਜਿਹੜਾ ਨਨਾ ਆਉਂਦਾ ਹੈ ਉਸਦਾ ਅਰਥ ਹੈ ਨਸੀਰ। ਇਸ ਦਾ ਅਰਥ ਹੈ ਸਿੱਖਾ ! ਜਿਸ

ਦਿਨ ਤੇਰੇ ਆਪਣੇ ਵੀ ਮਦਦ ਦੇਣ ਤੋਂ ਭੱਜ ਜਾਣ, ਤੂੰ ਬਾਬੇ ਨਾਨਕ ਦੇ ਅੱਗੇ ਜਾ ਪੁਕਾਰ ਕਰੀਂ। ਗੁਰੂ ਨਾਨਕ ਡਿੱਗਿਆਂ ਦੀ ਮਦਦ ਕਰਨ ਆਏ ਹਨ, ਅੱਜ ਮੰਗੋ ਤੁਸੀਂ ਗੁਰੂ ਨਾਨਕ ਦੇ ਘਰੋਂ।

ਇਕ ਗ਼ਰੀਬ ਜਿਹਾ ਬੰਦਾ ਘਰ ਲੈ ਗਿਆ ਬਾਬੇ ਨਾਨਕ ਨੂੰ ਤੇ ਕਿਹਾ, ਬਾਬਾ ! ਮੇਰਾ ਛੋਟਾ ਜਿਹਾ ਘਰ ਹੈ। ਮੇਰੇ ਘਰ ਭੋਜਨ ਨਹੀਂ, ਸਿਰਫ਼ ਮੇਰੇ ਘਰ ਦੋ ਮੰਜੇ ਹਨ। ਇਕ 'ਤੇ ਤੂੰ ਵਿਸ਼ਰਾਮ ਕਰੀਂ ਤੇ ਇਕ 'ਤੇ ਤੇਰਾ ਸੇਵਕ ਕਰੇਗਾ। ਮੈਨੂੰ ਸੇਵਾ ਭਾਵਨਾ ਨਾਲ ਕਰ ਲੈਣ ਦੇਈਂ। ਰਾਤ ਮੰਜੇ 'ਤੇ ਬਾਬੇ ਨੂੰ ਵਿਸ਼ਰਾਮ ਕਰਾਇਆ। ਮੀਂਹ ਪਿਆ ਤੇ ਜਦੋਂ ਕੱਚਾ ਮਕਾਨ ਚੋਣ ਲੱਗਾ ਤਾਂ ਉੱਪਰ ਚਾਦਰ ਦੇ ਨਾਲ ਢੱਕ ਦਿੱਤਾ ਕਿ ਮੇਰੇ ਘਰ ਆਏ ਸੰਤ ਉੱਤੇ ਮੀਂਹ ਦੀਆਂ ਕਣੀਆਂ ਨਾ ਪੈ ਜਾਣ। ਅੰਮ੍ਰਿਤ ਵੇਲਾ ਹੋਇਆ ਤਾਂ ਆਵਾਜ਼ ਦਿੱਤੀ ਮਰਦਾਨਿਆ ! ਇਸਨੂੰ ਕਹਿ ਆਪਣੇ ਘਰ ਦੇ ਜੀਅ ਬਾਹਰ ਕੱਢ ਲਏ। ਘਰ ਦੇ ਜੀਅ ਬਾਹਰ ਕੱਢ ਦਿੱਤੇ। ਕਹਿਣ ਲੱਗੇ ਕਿ ਇਸ ਦੇ ਘਰ ਦਾ ਸਾਰਾ ਸਾਮਾਨ ਤੋੜ ਦੇ। ਸਾਮਾਨ ਤੋੜ ਦਿੱਤਾ। ਕੱਪੜੇ ਸਾਰੇ ਇਕੱਠੇ ਕਰ ਦੇ। ਆਪਣੇ ਹੱਥਾਂ ਨਾਲ ਲਾ ਕੇ ਅੱਗ ਤੇ ਉਸ ਦੀ ਝੁੱਗੀ ਨੂੰ ਫੂਕ ਕੇ ਰੱਖ ਦਿੱਤਾ। ਵਿਚਾਰਾ ਸੋਚੀਂ ਪੈ ਗਿਆ। ਗ਼ਰੀਬ ਨੇ ਚਰਨ ਫੜ ਕੇ ਕਿਹਾ ਬਾਬਾ ! ਮੈਨੂੰ ਝੁੱਗੀ ਸੜਨ ਦਾ ਗ਼ਮ ਨਹੀਂ, ਸਿਰਫ਼ ਮੈਨੂੰ ਇਹ ਖੇਦ ਹੈ ਕਿ ਮੇਰੇ ਕੋਲੋਂ ਭੁੱਲ ਕੀ ਹੋ ਗਈ ਹੈ ? ਤੇਰੇ ਵਰਗਾ ਮਹਾਂਪੁਰਸ਼ ਆਇਆ ਤੇ ਮੈਂ ਰੁੱਖੀ ਮਿੱਸੀ ਖੁਆ ਸਕਿਆ। ਤੁਸੀਂ ਝੁੱਗੀ ਸਾੜ ਦਿੱਤੀ। ਜੀਅ ਸਦਕੇ ਝੁੱਗੀ ਸੜ ਜਾਏ, ਪਰ ਤੂੰ ਮੇਰੇ ਘਰੋਂ ਖ਼ੁਸ਼ ਜਾਈਂ। ਝੁੱਗੀ ਸੜਨ ਦਾ ਦੁੱਖ ਨਹੀਂ, ਦੁੱਖ ਇਸ ਚੀਜ਼ ਦਾ ਹੈ ਕਿ ਮੇਰੇ ਘਰ ਸੰਤ ਆਇਆ ਤੇ ਖ਼ੁਸ਼ੀ ਨਾਲ ਨਾ ਗਿਆ।

ਬਾਬੇ ਨਾਨਕ ਦੇ ਨੇਤਰ ਸੇਜਲ ਹੋ ਗਏ ਤੇ ਸੀਨੇ ਨਾਲ ਲਾ ਕੇ ਕਹਿਣ ਲੱਗੇ, ਬੇਟੇ ! ਰੱਬ ਨੇ ਤੈਨੂੰ ਦਿਲ ਬੜਾ ਖੁੱਲ੍ਹਾ ਦਿੱਤਾ ਹੈ ਤੇ ਮੈਂ ਰਾਤ ਦਾ ਦੇਖਦਾ ਪਿਆ ਸੀ ਕਿ ਤੇਰਾ ਹੱਥ ਬੜਾ ਤੰਗ ਸੀ। ਅੱਜ ਮੇਰਾ ਚਿੱਤ ਕੀਤਾ ਕਿ ਰੱਬ ਦੇ ਘਰੋਂ ਜਿੰਨਾ ਵੱਡਾ ਰੱਬ ਨੇ ਤੈਨੂੰ ਖੁੱਲ੍ਹਾ ਦਿਲ ਦਿੱਤਾ ਹੈ, ਮੈਂ ਉੱਨਾ ਤੇਰਾ ਹੱਥ ਵੀ ਖੁੱਲ੍ਹਾ ਕਰਕੇ ਜਾਵਾਂ। ਆ ਲੈ ਫੜ ਮਾਇਆ। ਰੱਬ ਤੈਨੂੰ ਅਰਬਾਂ-ਖਰਬਾਂਪਤੀ ਬਣਾਏਗਾ। ਦੇਖ ਸ਼ਬਦ ਨਾਲੋਂ ਕਦੀ ਪ੍ਰੀਤ ਨਾ ਤੋੜੀਂ। ਪਿਆਰਿਉ ! ਅਖ਼ੀਰ 'ਤੇ ਹੈ ਕਕਾ। ਕਕੇ ਦਾ ਅਰਥ ਹੈ ਕਬੀਰ। ਕਬੀਰ ਦਾ ਅਰਥ ਹੈ ਵੱਡਾ। ਗੁਰੂ ਨਾਨਕ ਤੋਂ ਵੱਡਾ ਹੋਰ ਕੋਈ ਘਰ ਨਹੀਂ।

ਇਕ ਕਵੀ ਹੋਇਆ ਹੈ ਬਾਲਮ, ਉਸ ਦੀਆਂ ਤੁੱਕਾਂ ਕਹਿ ਕੇ ਸੰਪੂਰਨ ਕਰਦਾ ਹਾਂ। ਅੱਜ ਗੁਰੂ ਨਾਨਕ ਦੀ ਸਿਫ਼ਤ ਸਾਰਿਆਂ ਨੇ ਗਾਈ ਹੈ, ਪਰ ਸਿੱਖ ਕਿਵੇਂ ਗਾਏ ? ਬਾਲਮ ਕਵੀ ਕਹਿੰਦਾ ਹੈ ਕਿ ਕਈ ਕਹਿੰਦੇ ਪਏ ਹਨ ਕਿ ਅੱਜ ਬਾਬਾ ਕਾਲੂ ਤੇ ਮਾਤਾ ਤ੍ਰਿਪਤਾ ਦਾ ਪੁੱਤਰ ਆਇਆ ਹੈ। *ਕਤ ਕਾ ਪੂਤ ਸਲ ਕਾ ਪਿਤਾ।* ਕਤ ਦਾ ਅਰਥ ਹੈ ਮਹਿਤਾ ਕਾਲੂ ਤੇ 'ਸ' ਦਾ ਅਰਥ ਹੈ ਸ੍ਰੀ ਚੰਦ ਤੇ 'ਲ' ਦਾ ਅਰਥ ਹੈ ਲੱਖਮੀ ਚੰਦ, ਬਾਬਾ ਸ੍ਰੀ ਚੰਦ ਤੇ ਲੱਖਮੀ ਚੰਦ ਜੀ ਦਾ ਬਾਪੂ ਆਇਆ ਹੈ। *ਬਨ ਕਾ ਭਾਈ।* ਬਨ ਕਾ ਦਾ ਅਰਥ ਹੈ ਬੇਬੇ ਨਾਨਕੀ ਦਾ ਭਰਾ

ਆਇਆ ਹੈ। *ਸਭੈ ਜਗ ਗਾਇਉ।* *ਮਰਬ ਕਾ ਰੱਬ* ਮਰਬ ਦੇ ਤਿੰਨ ਸ਼ਬਦ ਹਨ, 'ਮ' ਮਰਦਾਨਾ, 'ਰ' ਰਾਏ ਬੁਲਾਰ ਤੇ 'ਬ' ਬਾਲਾ। ਕੁਝ ਕਹਿੰਦੇ ਪਏ ਹਨ ਕਿ ਬਾਲੇ ਮਰਦਾਨੇ ਦਾ ਤੇ ਰਾਏ ਬੁਲਾਰ ਦਾ ਰੱਬ ਆ ਗਿਆ ਹੈ। *ਪਮ ਕਾ ਗੁਰੂ।* 'ਪ' ਦਾ ਅਰਥ ਹੈ ਪੰਡਿਤ, 'ਮ' ਦਾ ਅਰਥ ਹੈ ਮੌਲਵੀ। ਪੰਡਿਤ ਤੇ ਮੌਲਵੀ ਦਾ ਮੁਰਸ਼ਦ ਆ ਗਿਆ ਹੈ। ਤੀਨ ਸਸੇ, ਤਿੰਨ ਸਸੇ ਕਿਹੜੇ ਹਨ ? ਸਸਾ ਸ਼ੇਸ਼ ਨਾਗ, ਸਸਾ ਸ੍ਰਿਸ਼ਟੀ ਤੇ ਸਸਾ ਪੂਰਨਮਾਸ਼ੀ ਦਾ ਚੰਦਰਮਾ ਵੀ ਤੇਰੇ ਸਾਹਮਣੇ ਝੁੱਕ ਗਿਆ। *ਤੀਨ ਸਸੇ ਜਿਸ ਸੀਸ ਝੁਕਾਇਉ।* ਤੀਨ ਦਦੇ, 'ਦਾ' ਦੇਵਤੇ, 'ਦਾ' ਦੇਵੀਆਂ, 'ਦਦੇ' ਦੈਂਤ। *ਤੀਨ ਦਦੇ ਪੱਗ ਚਾਟਤ ਜਾ ਕੈ* ਤੇਰੇ ਚਰਨਾਂ ਵਿਚ ਝੁੱਕ ਗਏ ਹਨ। *ਜਾ ਕਾ ਰੱਦ ਨਹਿ ਭੀ ਭੈ ਖਾਇਉ।* ਰੱਦ ਦਾ ਅਰਥ ਹੈ ਦਿਨ ਤੇ ਰਾਤ ਵੀ ਤੈਨੂੰ ਗਾਉਂਦੇ ਹਨ, ਪਰ *ਸਤਿ ਕਾ ਮਾਲਕ ਬਾਲਮ ਨਾਨਕ ਖਾਲਕ ਬਨ ਕਰ ਆਇਉ।* ਬਾਲਮ ਕਹਿੰਦਾ ਹੈ ਕਿ ਮੇਰੇ ਤੋਂ ਕੋਈ ਪੁੱਛ ਕੇ ਦੇਖੇ ਕਿ 14 ਤਬਕਾਂ ਦਾ ਖ਼ੁਦਾ ਮੇਰੇ ਘਰ ਆ ਗਿਆ ਹੈ। ਉਸਦਾ ਸੀ ਖ਼ਾਲਕ, ਰਾਏ ਬੁਲਾਰ ਦਾ ਮੁਰਸ਼ਦ, ਮੇਰੇ ਗੁਰੂ ਅੰਗਦ ਸਾਹਿਬ ਨੂੰ ਪੁੱਛੋ ਕੌਣ ਆਇਆ ਹੈ ? ਬਾਬਾ ਬੁੱਢਾ ਸਾਹਿਬ ਕਹਿੰਦੇ ਹਨ ਕਿ ਗੁਰੂ ਅੰਗਦ ਸਾਹਿਬ ਸਿੱਖਿਆ ਦਿਉ। ਕਹਿਣ ਲੱਗੇ-

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥*

(ਅੰਗ ੧੫੦)

ਗੁਰੂ ਰਾਮਦਾਸ ਕ੍ਰਿਪਾਲੂ ਜੀ ਦਾ ਸਮਾਂ ਆਉਂਦਾ ਹੈ, ਕਹਿੰਦੇ ਹਨ ਕਿ ਜਿਸ ਦਿਨ ਗੱਦੀ ਮਿਲਦੀ ਹੈ ਤਾਂ ਘਰ ਆਏ ਹੋਏ ਬਾਬੇ ਨੂੰ ਕਹਿੰਦੇ ਹਨ-

*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥*

(ਅੰਗ ੧੬੭)

ਗੁਰੂ ਅਰਜਨ ਦੇਵ ਜੀ ਕੋਲੋਂ ਪੁੱਛੋ, ਉਹ ਕਹਿੰਦੇ ਹਨ-

*ਪ੍ਰਭ ਦਾਤਉ ਦਾਤਾਰ ਪਰਿੑਉ ਜਾਚਕੁ ਇਕੁ ਸਰਨਾ ॥*
*ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥*
*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥*
*ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥*

(ਅੰਗ ੧੩੮੬)

ਪੁੱਛੋ ਕਿਤੇ ਗੁਰੂ ਅਰਜਨ ਦੇਵ ਜੀ ਨੂੰ-

*ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥*

*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ*

ਤੁਸੀਂ ਅੱਜ ਸੁਣਿਆ ਹੈ ਗੁਰਮੁਖੋ ! ਚੇਤੇ ਰੱਖੋ, ਕਈਆਂ ਨੇ ਅੱਜ ਪੇਖਿਆ ਵੀ ਹੈ।

*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥*

(ਅੰਗ ੬੧੨)

ਗੁਰੂ ਅਰਜਨ ਦੇਵ ਜੀ! ਸਾਨੂੰ ਤਾਂ ਸੋਝੀ ਕੋਈ ਨਹੀਂ, ਸਾਡੇ ਕੋਲ ਧਿਆਨ ਕੋਈ ਨਹੀਂ। ਕਹਿਣ ਲੱਗੇ ਚੱਲੋ ਕੋਈ ਗੱਲ ਨਹੀਂ, ਜੇ ਧਿਆਨ ਨਹੀਂ, ਗਿਆਨ ਨਹੀਂ ਤਾਂ ਇਹਨਾਂ ਤੁੱਕਾਂ ਨੂੰ ਹੀ ਪੜ੍ਹ ਕੇ ਚਲਾ ਜਾਈਂ-

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਭੱਟਾਂ ਨੂੰ ਪੁੱਛੀਏ, ਕਹਿਣ ਲੱਗੇ-

*ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥*

(ਅੰਗ ੧੩੮੫)

ਗੁਰੂ ਨਾਨਕ ਸਾਹਿਬ ਰੱਬ ਵਰਗੇ ਹਨ। ਭਾਈ ਗੁਰਦਾਸ ਨੂੰ ਪੁੱਛੀਏ, ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਜਗਨਨਾਥਪੁਰੀ ਦੇ ਮੰਦਿਰ ਵਿਚ ਟੱਲੀ ਵੱਜਦੀ ਸੀ, ਉਥੇ ਅੱਜ ਰਬਾਬ ਵੱਜਣ ਲੱਗ ਪਈ ਹੈ। ਦੁਨੀਆਂ ਦੇ ਲੋਕੋ ! ਮੱਕੇ-ਕਾਅਬੇ ਵਿਚ ਲੱਤਾਂ ਪਈਆਂ ਸਨ, ਉਥੇ ਬਾਬੇ ਨਾਨਕ ਦੇ ਚਰਨਾਂ ਦੀ ਖੜਾਵ ਰੱਖੀ ਬੈਠੇ ਹਨ। ਕਹਿਣ ਲੱਗੇ ਕਿ ਮਸੀਤ ਵਿਚ ਰਬਾਬ ਵੱਜਦੀ ਹੈ। ਭਾਈ ਸਾਹਿਬ ਫਿਰ ਅਖੀਰ 'ਤੇ ਜਿਸ ਦਿਨ ਬਾਬੇ ਨਾਨਕ ਨੇ ਰਹਿਮਤਾਂ ਨਾਲ ਨਿਵਾਜ ਦਿੱਤਾ ਤੇ ਸਾਰੀ ਖ਼ਲਕਤ ਪੁਕਾਰ ਉੱਠੀ ਤਾਂ ਉਹ ਪੁਕਾਰ ਸੀ-

*ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।*

*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*

*ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ।*

*ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ।*

*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*

ਮੇਰੇ ਬਾਬਾ ਗੁਰੂ ਨਾਨਕ ਜੀ

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*

ਅੱਜ ਕਰਤਾਰਪੁਰ ਹਿੰਦੂ ਵੀ ਖਲੋਤਾ ਹੈ ਤੇ ਮੁਸਲਮਾਨ ਵੀ ਖਲੋਤਾ ਹੈ ਤੇ ਦੋਵੇਂ ਇਕੋ ਜ਼ਬਾਨ ਨਾਲ ਕਹਿਣ ਲੱਗੇ-

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*
*ਜਾਹਰ ਪੀਰੁ ਜਗਤੁ ਗੁਰ ਬਾਬਾ॥ ੪॥*

(ਵਾਰ ੨੪, ਪਉੜੀ ੪)

ਜਗਤ ਦਾ ਗੁਰੂ, ਗੁਰੂ ਨਾਨਕ ਸਾਹਿਬ ਆਇਆ ਹੈ। ਕਰੋ ਕ੍ਰਿਪਾਲਤਾ, ਚੱਲੋ ਰਾਏ ਭੋਏ ਦੀ ਤਲਵੰਡੀ। ਦੇਖੋ ਬਾਬਾ ਨਾਨਕ ਨੂੰ ਚੁੱਕੀ ਮਾਂ ਤ੍ਰਿਪਤਾ ਬਾਹਰ ਆਉਂਦੀ ਪਈ ਹੈ। ਅੰਦਰ ਨੂੰ ਟਿਕਾਉ ਤੇ ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਨਾਲ ਅੱਜ ਜੁੜ ਕੇ ਇਕ ਸ਼ਬਦ ਵਾਹਿਗੁਰੂ ਕਹਿ ਦਿਉ। ਸੱਚੇ ਪਾਤਿਸ਼ਾਹ ! ਸਾਡੇ ਅੰਦਰ ਸ਼ਬਦ ਟਿਕਾਅ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

## ਸੰਪਾਦਕ



**ਭਾਈ ਪਰਮਜੀਤ ਸਿੰਘ ਖ਼ਾਲਸਾ**
ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ




ISBN 81-7601-975-0